ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ :




ਸਪਾਦਕ : ਬਲਵਿੰਦਰ ਅੰਕ : ਕਤੂਬਰ, 1991 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਨਜ਼ਮ

# ਮੈਂ ਨਾਸਤਿਕ ਹਾਂ

☐ ਭੁਪਿੰਦਰ ਸੰਧੂ

ਮੈਂ ਜਿਊਣਾ ਚਾਹੁੰਦਾ ਹਾਂ
ਪਰ ਸਿਰਫ਼ ਇਨਸਾਨ ਦੀ ਤਰ੍ਹਾਂ
ਇਨਸਾਨ ਹੋ ਕੇ।
ਆਪਣੇ ਸਿਰ ਉੱਤੇ—
ਕਿਸੇ ਵੀ ਮਜ਼ਹਬ ਦਾ ਬੋਝ ਚੱਕਣੋਂ
ਮੈਂ ਇਨਕਾਰੀ ਹਾਂ ਦੋਸਤੋ !
ਕਿਉਂਕਿ ਮੇਰੇ ਸਿਰ ਉੱਤੇ ਪਹਿਲਾਂ ਹੀ
ਅਣਚਾਹੇ ਬੋਝਾਂ ਦੀ ਪੰਡ ਚੁੱਕੀ ਹੋਈ ਹੈ
ਮੈਂ ਮਾਂ ਦੇ ਗਰਭ ਵਿਚੋਂ ਹੀ
ਪੀੜਾਂ ਲੈ ਕੇ ਜੰਮਿਆਂ ਹਾਂ ਯਾਰੋ !
ਮਾਂ ਦੀ ਛਾਤੀ 'ਚ ਲੁੱਕੇ ਹਾਉਂਕੇ
ਮੈਂ ਦੁੱਧ ਰਾਹੀਂ ਪੀਤੇ ਨੇ
ਤੇ ਇਸ ਦੁੱਧ ਨੇ ਮੈਨੂੰ
ਅਣਖ ਨਾਲ ਜਿਊਣਾ ਸਿਖਾਇਆ ਹੈ
ਮੈਨੂੰ ਮਨੁੱਖ ਦੀ ਪ੍ਰੀਭਾਸ਼ਾ ਦੱਸੀ ਹੈ ਬੇਲੀਓ !
ਮੈਂ ਸਿਰਫ਼ ਮਨੁੱਖ ਹਾਂ—
ਮਨੁੱਖ ਦੀ ਤਰ੍ਹਾਂ ਜੀਵਾਂਗਾ।
ਮੈਂ ਜਾਣਦਾ ਹਾਂ ਕਿ
ਮਜ਼ਹਬ ਕਿੰਨਾਂ ਕੁ ਸਿਖਾਉਂਦਾ ਹੈ
ਆਪਸ 'ਚ ਮਿਲ ਬੈਠਣਾ।
ਔਰੰਗਜ਼ੇਬ ਤੋਂ ਲੈ ਕੇ
ਅੱਜ ਦੀ ਪਾਗਲ ਸ਼ੈਤਾਨੀਅਤ ਦਾ ਸਫ਼ਰ
ਮੈਂ ਚੰਗੀ ਤਰ੍ਹਾਂ ਜਾਣਦਾ ਹਾਂ।
ਅਗਰ ਮਜ਼ਹਬ ਕਿਸੇ ਦਾ ਨਿੱਜੀ ਮਸਲਾ ਹੈ
ਤਾਂ ਕਿਉਂ ਮਨੁੱਖ ਸਿਰ ਮਜ਼ਹਬ ਮੜੇ ਜਾਂਦੇ ਨੇ
ਕਿਉਂ ਔਰੰਗਜ਼ੇਬ ਹਰ ਵਾਰ—
ਮਜ਼ਹਬ ਦੇ ਨਾਂ ਤੇ ਮੇਰੇ ਸ਼ਹਿਰ ਦੀਆਂ ਸੜਕਾਂ ਤੇ
ਖੂਨ ਦੀ ਹੋਲੀ ਖੇਡਦਾ ਹੈ ਮਿੱਤਰੋ !
ਜੇ ਇਸੇ ਚੀਜ਼ ਦਾ ਨਾਮ ਮਜ਼ਹਬ ਹੈ
ਤਾਂ ਮੈਂ ਇਸ ਤੋਂ ਇਨਕਾਰੀ ਹਾਂ।
ਮੈਂ ਸਿਰਫ਼ ਆਦਮੀ ਹਾਂ
ਆਦਮੀਅਤ ਦੇ ਦਰਦਾਂ ਚੋਂ
ਮੈਂ ਆਪਣਾ ਬਣਦਾ ਹਿੱਸਾ ਲੈ ਹੀ ਲੈਣਾ ਹੈ
ਤੇ ਫਿਰ ਤੁਸੀਂ ਮੈਨੂੰ ਨਾਸਤਿਕ ਕਹੋਗੇ ?
ਜੇ ਆਦਮੀਅਤ ਦੇ ਦਰਦ ਵੰਡਾਉਣਾ ਹੀ ਨਾਸਤਿਕਤਾ ਹੈ
ਤਾਂ ਮੈਂ ਮਾਣ ਨਾਲ ਕਹਾਂਗਾ ਕਿ—
ਮੈਂ ਨਾਸਤਿਕ ਹਾਂ ਮਿੱਤਰੋ !
ਮੈਂ ਨਾਸਤਿਕ ਹਾਂ।


## ਤਰਕਸ਼ੀਲ

**ਸੰਪਾਦਕ :**
ਬਲਵਿੰਦਰ

★

**ਰਚਨਾਵਾਂ ਲਈ ਸਿਰਨਾਵਾਂ :**
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ—148101

★

**ਸੰਪਾਦਕੀ ਬੋਰਡ :**
ਬਲਵਿੰਦਰ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

★

**ਚੰਦਾ :**
ਸਾਲਾਨਾ : 20 ਰੁਪਏ
ਲਾਈਫ਼ : 200 ਰੁਪਏ

★

**ਚੰਦੇ ਭੇਜਣ ਲਈ ਪਤਾ :**
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲਾ ਅਦਾਲਤ
ਫਰੀਦਕੋਟ (ਪੰਜਾਬ)

★

**ਪ੍ਰਕਾਸ਼ਨ :**
ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਤ ਕੀਤਾ।


## ਸੰਪਾਦਕੀ

ਨਾਗ-ਪੰਚਮੀਂ ਤੋਂ ਲੈ ਕੇ ਦੁਸ਼ਹਿਰੇ ਤੱਕ ਨਿੱਕੇ ਤੋਂ ਲੈ ਕੇ ਵੱਡੇ ਤਿੱਥ-ਤਿਉਹਾਰਾਂ ਦੀ ਭਰਮਾਰ ਦੇਖੀ ਜਾ ਸਕਦੀ ਹੈ ਜਿੰਨ੍ਹਾਂ ਦਾ ਹਿੰਦੂ-ਮਿਥਿਹਾਸ ਨਾਲ ਬਹੁਤ ਨੇੜਲਾ ਸੰਬੰਧ ਹੈ। ਨਾਗ-ਪੰਚਮੀਂ ਤੇ 'ਨਾਗ-ਦੇਵਤਾ' ਦੀ ਪੂਜਾ ਕੀਤੀ ਜਾਂਦੀ ਹੈ। ਅੰਧ-ਵਿਸ਼ਵਾਸੀ ਲੋਕ ਕੱਚੀ ਕੁਜ਼ੀ ਵਿਚ ਦੁੱਧ ਪਾ ਕੇ ਬਾਹਰ ਕਿਸੇ ਸਰਕੜੇ ਜਾਂ ਝਾੜੀ ਆਦਿ ਵਿਚ ਰੱਖ ਆਉਂਦੇ ਹਨ ਤਾਂ ਕਿ 'ਨਾਗ-ਦੇਵਤਾ' ਨੂੰ ਖੁਸ਼ ਕੀਤਾ ਜਾ ਸਕੇ। ਅੱਧ ਅਗਸਤ ਤੋਂ ਲੈ ਕੇ ਤਕਰੀਬਨ ਅੱਧ ਅਕਤੂਬਰ ਤੱਕ ਵੱਖ-ਵੱਖ ਦੇਵੀਆਂ ਨਾਲ ਸਬੰਧਤ ਮੇਲੇ, ਕ੍ਰਿਸ਼ਨ-ਅਸ਼ਟਮੀਂ, ਦੁਰਗਾ-ਅਸ਼ਟਮੀਂ, ਰਾਧਾ-ਅਸ਼ਟਮੀਂ, ਗੁੱਗੇ ਦਾ ਸ਼ਰਾਧ, ਨਵਰਾਤੇ, ਰੱਖੜੀ, ਤੀਆਂ, ਦੁਸ਼ਹਿਰਾ ਆਦਿ ਕਿੰਨਾਂ ਕੁਝ ਆ ਜਾਂਦਾ ਹੈ ਜਿੰਨ੍ਹਾਂ ਵਿਚ ਲੋਕਾਂ ਅੰਦਰ ਪਾਏ ਜਾਂਦੇ ਅਨੇਕਾਂ ਅੰਧ-ਵਿਸ਼ਵਾਸਾਂ ਦੀ ਭਰਮਾਰ ਵੇਖੀ ਜਾ ਸਕਦੀ ਹੈ।

ਕੁਝ ਬੁਧੀਜੀਵੀਆਂ ਅਤੇ ਚਿੰਤਕਾਂ ਦਾ ਵਿਚਾਰ ਹੈ ਕਿ ਇਹਨਾਂ ਦਾ ਸੰਬੰਧ ਕਿਸੇ ਨਾ ਕਿਸੇ ਰੂਪ ਵਿਚ ਪ੍ਰਤੀਕ ਵਜੋਂ ਸ਼ਕਤੀ ਅਤੇ ਵਿਕਾਸ ਨਾਲ ਹੈ। ਜਦੋਂ ਕਿ ਕੁਝ ਨੇ ਗੱਲਬਾਤ ਦੌਰਾਨ ਇਹਨਾਂ ਨੂੰ ਮੂਲੋਂ ਹੀ ਅੰਧ-ਵਿਸ਼ਵਾਸਾਂ ਨਾਲ ਜੋੜ ਕੇ ਰੱਦ ਕਰ ਦਿੱਤਾ। ਜੇ ਪਹਿਲੀ ਦਲੀਲ ਮੰਨ ਲਈ ਜਾਏ ਕਿ ਇਹ ਕਿਸੇ ਨਾ ਕਿਸੇ ਰੂਪ ਵਿਚ ਸ਼ਕਤੀ ਜਾਂ ਵਿਕਾਸ ਦੇ ਪ੍ਰਤੀਕ ਹਨ ਤਾਂ ਸਪੱਸ਼ਟ ਹੈ ਕਿ ਪ੍ਰਤੀਕਾਂ ਦੀ ਭਾਸ਼ਾ ਗੁਣੀ-ਗਿਆਨੀ ਅਤੇ ਸਾਹਿਤਕ ਖੇਤਰਾਂ ਨੂੰ ਪਰਨਾਏ ਲੋਕ ਹੀ ਸਮਝ ਸਕਦੇ ਹਨ। ਪਰੰਤੂ ਅੰਧ-ਵਿਸਵਾਸੀ ਤਾਂ ਇਹਨਾਂ ਪ੍ਰਤੀਕਾਂ ਨੂੰ ਅਸਲੀਅਤ ਮੰਨ ਕੇ ਪੂਜਦੇ ਹਨ। ਸ਼ਰਾਧਾਂ ਸਬੰਧੀ ਪ੍ਰਤੀਕਵਾਕੀਆਂ ਦੀ ਦਲੀਲ ਸੀ ਕਿ ਇਹ ਵਿਛੜ ਚੁੱਕੇ ਬਜ਼ੁਰਗ ਕਾਰਨ ਪੈਦਾ ਹੋਏ ਖੱਪੇ ਨੂੰ ਪੂਰਨ ਲਈ ਕਿਸੇ ਨਜ਼ਦੀਕੀ ਬਜ਼ੁਰਗ ਨੂੰ ਬੁਲਾ ਕੇ ਖਾਣਾ ਭੇਂਟ ਕਰਕੇ ਮਾਨਸਿਕ ਸੰਤੁਸ਼ਟੀ ਪੂਰਨ ਦਾ ਯਤਨ ਸੀ, ਪਰੰਤੂ ਜਿਸ ਨੂੰ ਅੰਧ-ਵਿਸ਼ਵਾਸੀਆਂ ਮਰਿਆਂ ਦੀ ਆਤਮਾ ਨੂੰ ਖਾਣਾ ਭੇਂਟ ਕਰਨ ਦੀ ਰਵਾਇਤ ਬਣਾ ਲਿਆ। ਅਜਿਹੀਆਂ ਹੀ ਰਾਵਾਂ ਹੋਰ ਤਿਉਹਾਰਾਂ ਸਬੰਧੀ ਮਿਲੀਆਂ।

ਪਰ ਇਕ ਗੱਲ ਦੋਵੇਂ ਕਿਸਮ ਦੇ ਵਿਚਾਰਵਾਦੀਆਂ ਵਿਚ ਸਾਂਝੀ ਹੈ ਕਿ ਅੰਧ-ਵਿਸ਼ਵਾਸੀ ਲੋਕਾਂ ਨੇ ਇਹਨਾਂ ਦਾ ਆਪਣੇ ਮੁਤਾਬਿਕ ਅਰਥ ਕੱਢ ਕੇ ਅੰਨ੍ਹੀ-ਸ਼ਰਧਾ ਤਹਿਤ ਬੜਾ ਕੁਝ ਇਹਨਾਂ ਨਾਲ ਗੈਰ-ਵਿਗਿਆਨਿਕ ਜੋੜ ਲਿਆ। ਜਿਸ ਤਰ੍ਹਾਂ ਸੱਪ ਨੂੰ ਦੁੱਧ ਪਿਆਉਣਾ ਜਦੋਂ ਕਿ ਸੱਪ ਇੱਕ ਮਾਸਾਹਾਰੀ ਜੀਵ ਹੈ। ਸਾਡੇ ਇਕ ਤਰਕਸ਼ੀਲ ਮਿੱਤਰ ਨੇ ਕਈ ਪ੍ਰਕਾਰ ਦੇ ਸੱਪ ਪਕੜ ਕੇ ਦੁੱਧ ਪਿਆਉਣ ਦਾ ਯਤਨ ਕੀਤਾ। ਸੱਪ ਭੁੱਖ ਕਾਰਨ ਤਾਂ ਮਰਦੇ ਰਹੇ ਪਰੰਤੂ ਦੁੱਧ ਦੀ ਬੂੰਦ ਵੀ ਨਹੀਂ ਪੀਤੀ। ਦੂਸਰਾ ਸ਼ਰਾਧਾਂ ਰਾਹੀਂ ਵਿਛੜ ਚੁੱਕੇ ਬਜ਼ੁਰਗ ਦੀ 'ਆਤਮਾ' ਤੱਕ ਭੋਜਨ ਪਹੁੰਚਾਉਣ ਦਾ ਯਤਨ। ਜਿਉਂਦਿਆਂ ਭਾਵੇਂ ਬਜ਼ੁਰਗ ਦਵਾਈ-ਬੂਟੀ ਅਤੇ ਖੁਰਾਕ ਦੀ ਘਾਟ ਨਾਲ ਹੀ ਮਰ ਗਿਆ ਹੋਵੇ। ਸ਼ਰਾਧਾਂ ਦੇ ਕੇਵਲ 15 ਦਿਨ ਤਾਂ ਉਸਦੀ 'ਆਤਮਾ' ਖੀਰ-ਕੜਾਹ ਨਾਲ ਖੁਸ਼ ਕਰ ਦਿੱਤੀ ਜਾਵੇਗੀ ਤੇ ਬਾਕੀ ਦੇ 350 ਦਿਨਾਂ ਦਾ ਕੀ ਪ੍ਰਬੰਧ ਹੋਵੇਗਾ ? ਇਹ ਸਭ ਅੰਧ-ਵਿਸ਼ਵਾਸ ਨਹੀਂ ਤਾਂ ਕੀ ਹੈ ?

—ਸੰਪਾਦਕ

# ਖਾਣ ਦੀਆਂ ਅਦਭੁੱਤ ਆਦਤਾਂ

□ ਬੀ. ਐਫ. ਸਰੇਗੀਵ

ਅਨੁ : ਆੜਾ. ਗੱਗਾ.

ਮਨੁੱਖ ਇਕ ਸਰਬਪੱਖੀ ਪ੍ਰਾਣੀ ਹੈ। ਆਦਤ ਨੂੰ ਇਕ ਪਾਸੇ ਛੱਡਦਿਆਂ, ਕੋਈ ਵੀ ਚੀਜ਼ ਉਸ ਨੂੰ ਕਿਸੇ ਵੀ ਕਿਸਮ ਦੀ ਖੁਰਾਕ ਖਾਣੋ ਨਹੀਂ ਹਟਕ ਸਕਦੀ। ਪਸ਼ੂ ਜਗਤ ਵਿਚ ਅਜੇਹੀਆਂ ਇਕਾ ਦੁੱਕਾ ਕਿਸਮਾਂ ਹਨ। ਉਨ੍ਹਾਂ ਦੀ ਬਹੁ-ਗਿਣਤੀ ਇਕੋ ਹੀ ਕਿਸਮ ਦੀ ਖੁਰਾਕ ਦਾ ਸੇਵਨ ਕਰਦੀ ਹੈ। ਕਈ ਤਾਂ ਅਜ਼ੀਬ ਚੀਜ਼ਾਂ ਦੇ ਆਦੀ ਹੁੰਦੇ ਹਨ, ਜਿਵੇਂ ਲੱਕੜ, ਉੱਨ, ਖੰਭ, ਮੋਮ ਜੋ ਜ਼ਾਹਰਾ ਤੌਰ ਤੇ ਖਾਣ ਲਈ ਠੀਕ ਨਹੀਂ ਲੱਗਦੇ।

ਕਈ ਵਾਰ ਇਕੋ ਵਰਗ ਦੇ ਪਸ਼ੂ ਆਪਣੇ ਸੁਹਜ ਸੁਆਦ ਵਿਚ ਭਿੰਨ-ਭਿੰਨ ਹੁੰਦੇ ਹਨ। ਮੱਛਰਾਂ ਦੇ ਪਰਵਾਰ ਵਿਚ ਮਾਦਾ ਖ਼ੂਨ ਚੂਸਦੀ ਹੈ, ਕਿਉਂਕਿ ਸੰਤਾਨ ਉਤਪਤੀ ਲਈ ਉਸ ਨੂੰ ਪ੍ਰੋਟੀਨ ਦੀ ਜ਼ਰੂਰਤ ਹੁੰਦੀ ਹੈ ਜਦੋਂ ਕਿ ਨਰ ਮੱਛਰ ਪੌਦਿਆਂ ਦੀ ਖੁਰਾਕ ਤੇ ਸੰਤੁਸ਼ਟ ਰਹਿੰਦੇ ਹਨ।

ਸੁਆਦ ਉਮਰ ਨਾਲ ਵੀ ਬਦਲਦਾ ਹੈ। ਅਫਰੀਕਾ ਦੇ ਹਨੀਗਾਈਡ ਨਾਮੀ ਪੰਛੀਆਂ ਵਿਚ ਖਾਣ ਦੀਆਂ ਆਦਤਾਂ ਦਾ ਕਰਮ ਵਿਕਾਸ ਵੀ ਵਿਸ਼ੇਸ਼ ਤੌਰ ਤੇ ਕਮਾਲ ਦਾ ਹੈ। ਇਹ ਨੰਨ੍ਹੇ ਦਿਲਚਸਪ ਪੰਛੀ ਆਪਣਾ ਆਲ੍ਹਣਾ ਆਪ ਨਹੀਂ ਬਣਾਉਂਦੇ। ਕੋਇਲਾਂ ਵਾਂਗ ਇਹ ਆਪਣੇ ਆਂਡੇ ਦੂਜਿਆਂ ਦੇ ਆਲ੍ਹਣੇ 'ਚ ਰੱਖ ਦਿੰਦੇ ਹਨ। ਪਾਲਕ ਮਾਪੇ ਸੱਕੇ ਬੱਚਿਆਂ ਵਾਂਗ ਹਨੀਗਾਈਡ ਦੇ ਬੱਚਿਆਂ ਨੂੰ ਕੀੜੇ ਮਕੌੜੇ ਖੁਆ ਕੇ ਪਾਲਦੇ ਹਨ ਪਰ ਜਿਉਂ ਹੀ ਇਹ ਵੱਡੇ ਹੋ ਕੇ ਆਜ਼ਾਦ ਉਡਾਰੀਆਂ ਮਾਰਨੀਆਂ ਸ਼ੁਰੂ ਕਰਦੇ ਹਨ ਅਤੇ ਮਨਪਸੰਦ ਮੋਮ ਨੂੰ ਛੱਕਦੇ ਹਨ।

ਮੋਮ ਦਾ ਇਹ ਚਸਕਾ ਕਿਉਂ ਤੇ ਕਿਵੇਂ ਵਿਕਸਤ ਹੁੰਦਾ ਹੈ ? ਦੱਸਣਾ ਔਖਾ ਹੈ। ਕਿਉਂਕਿ ਪਾਲਕ ਮਾਪੇ ਉਸ ਨੂੰ ਇਹ ਨਹੀਂ ਸਿਖਾਉਂਦੇ। ਹਾਨੀਗਾਈਡ ਮੁੱਖ ਤੌਰ ਤੇ ਮਧੂ ਮੱਖੀਆਂ ਦੀ ਕੀਮਤ ਤੇ ਪਲਦਾ ਹੈ ਤੇ ਵਸਦੇ-ਰਸਦੇ ਛੱਤੇ ਵੀ ਭਾਲਦਾ ਰਹਿੰਦਾ ਹੈ। ਮਧੂ ਮੱਖੀਆਂ ਦੇ ਹਮਲੇ ਦਾ ਮੁਕਾਬਲਾ ਕਰਨ ਲਈ ਇਸ ਇਕੱਲੇ ਵਿਚ ਇੰਨਾ ਦਮ ਨਹੀਂ ਹੁੰਦਾ, ਇਸ ਲਈ ਉੱਚੀ-ਉੱਚੀ ਚੀਂ-ਚੀਂ ਕਰਦਿਆਂ ਆਪਣੇ ਵਰਗੇ ਹੋਰ ਵੱਡੇ ਅਤੇ ਤਕੜੇ ਸ਼ਿਕਾਰ ਖ਼ੋਰਿਆਂ ਨੂੰ ਇਕੱਠਾ ਕਰਕੇ ਉਨ੍ਹਾਂ ਦੀ ਸ਼ਰਨ ਲੈਂਦਾ ਹੈ।

ਦੁਨੀਆਂ ਵਿਚ ਖਾਣ ਦੀਆਂ ਅਜ਼ੀਬ ਆਦਤਾਂ ਚੋਂ ਆਦਮਖੋਰੀ (Camibalism) ਸਭ ਤੋਂ ਕੁਰਹਿਤ ਭਰੀ ਹੈ। ਸਪੇਨਿਸ਼ ਭਾਸ਼ਾ ਦੇ ਇਸ ਸ਼ਬਦ ਦਾ ਭਾਵ ਮਨੁੱਖ ਦਾ ਮਾਸ ਖਾਣਾ ਹੈ। ਇਹ ਉਨ੍ਹਾਂ ਜਾਨਵਰਾਂ ਲਈ ਵੀ ਵਰਤਿਆ ਜਾਂਦਾ ਹੈ, ਜੋ ਆਪਣੀ ਨਸਲ ਦੇ ਜੀਵਾਂ ਤੇ ਪਲਦੇ ਹਨ।

ਮਾਸਖੋਰਿਆਂ ਦੀ ਇਕ ਦਿਲਚਸਪ ਕਿਸਮ ਚਿੱਚੜਾਂ (Arian Tick) ਵਿਚੋਂ ਵੇਖੀ ਜਾ ਸਕਦੀ ਹੈ ਜੋ ਪੰਛੀਆਂ ਲਈ ਇਕ ਬਹੁਤ ਹੀ ਖ਼ਤਰਨਾਕ ਰੋਗ ਦਾ ਵਾਹਕ ਬਣਦੀ ਹੈ। ਜਦੋਂ ਉਹ ਪੰਛੀ ਨਾਲ ਚਿਮਟਦੇ ਹਨ ਤਾਂ ਇੰਨਾਂ ਦਾ ਲਾਰਵਾ ਜਾਂ ਪੂਰਾ ਕੀਟ ਜ਼ਰੂਰੀ ਨਹੀਂ ਸਿੱਧਾ ਹੀ ਪੰਛੀ ਦੇ ਸਰੀਰ ਨਾਲ ਚਿਮਟੇ। ਜੇ ਇਨ੍ਹਾਂ ਦੀ ਸੰਖਿਆ ਜ਼ਿਆਦਾ ਹੋਵੇ ਤਾਂ ਕੁਝ ਕੁ ਮਾਸਖੋਰੇ ਜ਼ਰੂਰ ਹੁੰਦੇ ਹਨ। ਇਹ ਅਜੇਹੇ ਮਾਦਾ ਚਿੱਚੜ ਨੂੰ ਲੱਭਣ ਦੀ ਕੋਸ਼ਿਸ਼ ਕਰਦੇ ਹਨ ਜੋ ਪਹਿਲਾਂ ਹੀ ਖ਼ੂਨ ਚੂਸ ਰਹੀ ਹੋਵੇ ਅਤੇ ਉਸ ਨਾਲ ਚਿਮਟ ਜਾਂਦੇ ਹਨ, ਤੇ ਉਸ ਨਾਲ ਕੁਝ ਹੋਰ ਤੇ ਇਉਂ ਗਿਣਤੀ ਪੰਜ ਤੱਕ ਪਹੁੰਚ ਜਾਂਦੀ ਹੈ ਅਤੇ ਸੰਗਲੀ ਵਾਂਗ ਲਟਕ ਜਾਂਦੇ ਹਨ। ਜੋ ਇਕ ਦੂਜੇ ਰਾਹੀਂ ਪੰਛੀ ਜਾਂ ਸ਼ਿਕਾਰ ਦਾ ਖ਼ੂਨ ਚੂਸਦੇ ਹਨ। ਸ਼ਿਕਾਰ ਇਸ ਹਮਲੇ ਵਿਰੁੱਧ ਕੋਈ ਪ੍ਰਤੀਕਰਮ ਨਹੀਂ ਕਰਦਾ। ਇਨ੍ਹਾਂ ਇਕ ਦੂਜੇ ਰਾਹੀਂ ਖ਼ੂਨ ਪੀਂਦੇ ਪਰਜੀਵੀਆਂ ਦੀ ਕੜੀ ਉਨ੍ਹੀਂ ਦੇਰ ਤਕ ਨਹੀਂ ਟੁਟਦੀ ਜਿੰਨੀ ਦੇਰ ਇਹ ਆਪਣੀ ਭੁੱਖ ਮਿਟਾ ਨਹੀਂ ਲੈਂਦੇ।

ਅਸਾਧਾਰਣ ਸੁਆਦ ਦੀ ਗੱਲ ਕਰਦਿਆਂ ਕਿਸੇ ਨੂੰ ਗੋਹਾ ਖਾਣ (Coprophagous) ਵਾਲੇ ਜੀਵਾਂ ਬਾਰੇ ਨਹੀਂ ਭੁੱਲਣਾ ਚਾਹੀਦਾ। ਇਹ ਸ਼ਬਦ ਯੂਨਾਨੀ ਭਾਸ਼ਾ ਦੇ ਦੋ ਸ਼ਬਦਾਂ Korpos (ਗੋਹਾ) ਅਤੇ Phagos (ਖਾਣ ਵਾਲੇ) ਤੋਂ ਮਿਲ ਕੇ ਬਣਿਆ ਹੈ।

ਕਈ ਜਾਨਵਰ ਥੋੜ੍ਹੇ ਸਮੇਂ ਲਈ ਹੀ ਮਲ ਖਾਣ ਲਈ ਤਿਆਰ ਹੁੰਦੇ ਹਨ। ਉਦਾਹਰਣ ਲਈ, ਕਈ ਕੁੱਤੇ ਆਪਣੇ ਕਤੂਰਿਆਂ ਦਾ ਪਖਾਨਾ ਖਾਂਦੇ ਹਨ। ਬਿਨਾਂ ਸ਼ੱਕ ਇਹ ਘੁਰਨੇ ਨੂੰ ਸਾਫ ਸੁਥਰਾ ਰੱਖਣ ਦੇ ਮਨਸ਼ੇ ਨਾਲ ਹੁੰਦਾ ਹੈ। ਮਖਿਆਲ ਕੀਟ ਜੋ ਆਮ ਤੌਰ 'ਤੇ ਮੋਮ ਤੇ ਪਲਦਾ ਹੈ, ਦੇ ਲਾਰਵੇ ਦੀ ਗੋਹਾ ਖਾਣ ਦੀ ਆਦਤ ਬਹੁਤ ਹੀ



ਦਿਲਚਸਪ ਹੈ। ਪਰੰਤੂ ਜੇ ਗਬੜੇ ਹੋਏ ਕੀਟ ਪਹਿਲਾਂ ਹੀ ਸ਼ਹਿਦ ਦੇ ਛੱਤੇ ਨੂੰ ਨਸ਼ਟ ਕਰਕੇ ਸਾਰੀ ਮੋਮ ਖ਼ਤਮ ਕਰ ਚੁਕੇ ਹੋਣ ਤਾਂ ਲਾਰਵਿਆਂ ਨੂੰ ਉਦੋਂ ਤਕ ਕਾਫੀ ਮਾਤਰਾ ਵਿਚ ਜਮਾਂ ਹੋਇਆ ਆਪਣਾ ਮਲ ਹੀ ਖਾਣਾ ਪੈਂਦਾ ਹੈ। ਹੈਰਾਨੀ ਦੀ ਗੱਲ ਹੈ ਕਿ ਨਵਾਂ ਮਲ ਫੇਰ ਖਾਣ ਯੋਗ ਹੁੰਦਾ ਹੈ। ਇਸੇ ਕੀਟ ਦੀ ਇਕ ਕਿਸਮ ਕੇਵਲ ਆਪਣੇ ਮਲ ਨੂੰ ਬਾਰ-ਬਾਰ ਖਾ ਕੇ ਵਧ ਫੁੱਲ ਸਕਦੀ ਹੈ। ਇਹ ਅਨੋਖਾ ਚੱਕਰ ਕਈ ਵਾਰ ਸੱਤ ਤੋਂ ਅੱਠ ਸਾਲ ਤਕ ਚਲਦਾ ਹੈ।

ਸ਼ਕਤੀ ਦੇ ਸਦਾ ਬਹਾਰ ਸੋਮੇ ਦੀ ਭਰਭੂਰਤਾ ਦੀ ਵਿਆਖਿਆ ਇਹ ਬਣਦੀ ਹੈ ਕਿ ਮੋਮ ਇਕ ਅਜਿਹਾ ਪਦਾਰਥ ਹੈ ਜਿਸ ਨੂੰ ਹਜ਼ਮ ਕਰਨਾ ਔਖਾ ਹੈ। ਮਖਿਆਲ ਕੀਟ ਜੋ ਮੁੱਖ ਤੌਰ ਤੇ ਮੋਮ ਤੇ ਪਲਦੀ ਹੈ, ਦੀਆਂ ਆਂਤੜੀਆਂ ਵੀ ਮੋਮ ਨੂੰ ਪੂਰੀ ਤਰ੍ਹਾਂ ਹਜ਼ਮ ਨਹੀਂ ਕਰ ਸਕਦੀਆਂ। ਮਲ ਦੇ ਬਾਰ ਬਾਰ ਸੇਵਨ ਕਰਨ ਦੀ ਪ੍ਰਕ੍ਰਿਆ ਦੀ ਇਸੇ ਤਰ੍ਹਾਂ ਵਿਆਖਿਆ ਬਣਦੀ ਹੈ।

ਸਾਡੀ ਧਰਤੀ ਵੱਡੀ ਗਿਣਤੀ ਵਿਚ ਗੋਹਾ ਖਾਣ ਵਾਲੇ ਜੀਵਾਂ ਨਾਲ ਵਸੀ ਹੋਈ ਹੈ। ਕਈ ਭੂੰਡ ਅਤੇ ਜੂੰਆਂ ਅਤੇ ਕੀਟ ਕੇਵਲ ਗੋਹੇ ਤੇ ਪਲਦੇ ਹਨ। ਉਨ੍ਹਾਂ ਵਿਚੋਂ ਕਈ ਗਾਂ, ਘੋੜੇ ਜਾਂ ਸਹੇ ਦਾ ਗੋਹਾ ਹੀ ਖਾਂਦੇ ਹਨ। ਵੱਧ ਦਿਲਚਸਪ ਗੋਹਾ ਕੀਟ ਹਨ ਜੋ ਗੋਹੇ ਦੇ ਢੇਰ ਹੇਠ ਛੋਟੀਆਂ-ਛੋਟੀਆਂ ਖੁੱਡਾਂ ਬਣਾ ਲੈਂਦੇ ਹਨ ਤਾਂ ਜੋ ਉਨ੍ਹਾਂ ਨੂੰ ਭਵਿੱਖ ਦੇ ਲਾਰਵਿਆਂ ਲਈ ਖੁਰਾਕ ਵਜੋਂ ਭਰਕੇ ਰੱਖਿਆ ਜਾ ਸਕੇ।

ਪਵਿੱਤਰ ਭੌਰੇ ਵੀ ਹੈਰਾਨੀ 'ਚ ਪਾਉਂਦੇ ਹਨ ਕਿ ਉਹ ਕਿ ਉਹ ਆਪਣੇ ਕੱਦ ਕਾਠ ਨਾਲੋਂ ਗੋਹੇ ਦੇ ਕਈ ਗੁਣਾਂ ਵੱਡੇ ਗੋਲੇ ਬਣਾ ਲੈਂਦੇ ਹਨ। ਇਹ ਬਿਨ੍ਹਾਂ ਵਜਾ ਨਹੀਂ ਕਿ ਪੁਰਾਤਨ ਮਿਸਰ ਵਾਸੀ ਇਨ੍ਹਾਂ ਨੂੰ ਪਵਿੱਤਰ ਸਮਝਦੇ ਹਨ ਅਤੇ ਉਨ੍ਹਾਂ ਦੀ ਅਕ੍ਰਿਤੀ ਦੀ ਪੂਜਾ ਕਰਦੇ ਹਨ। ਹਰ ਏਪਸ ਭਾਵ ਪਵਿੱਤਰ ਢੋਦਾ ਜੋ ਮੈਮਫਿਸ ਦੇ ਮੰਦਰ ਵਿਚ ਸਥਾਪਤ ਹੁੰਦਾ ਹੈ, ਉਸ ਦੇ ਸਰੀਰ ਉਪਰ ਕੁਦਰਤੀ ਸਫ਼ਾਈ ਸੇਵਕ ਦੇ ਬਿੰਬ ਵਜੋਂ ਇਸ ਨੂੰ ਉਲੀਕਿਆ ਹੁੰਦਾ ਹੈ।

ਲਾਲ ਲਕੜ ਕੀੜੀਆਂ (Red Wood Ants) ਆਮ ਤੌਰ ਤੇ ਸਿਰਫ਼ ਛੋਟੇ ਕੀਟ (Aphides— ਜੋ ਜੜ੍ਹਾਂ ਅਤੇ ਪੱਤਿਆਂ ਉਪਰ ਪਲਦੇ ਹਨ) ਦੇ ਮਲ ਤੇ ਪਲਦੀਆਂ ਹਨ, ਜਿਸ ਵਿਚ ਗੁਲੂਕੋਜ਼ ਅਤੇ ਦੂਜੇ ਤੱਤ ਹੁੰਦੇ ਹਨ। ਲਾਲ ਕੀੜੀਆਂ ਸਿਰਫ ਮਲ ਹੀ ਇਕੱਠਾ ਨਹੀਂ ਕਰਦੀਆਂ ਸਗੋਂ ਅਫਾਈਡਸ ਦੀ ਦੁਸ਼ਮਣਾਂ ਤੋਂ ਰਾਖੀ ਵੀ ਕਰਦੀਆਂ ਹਨ ਤੇ ਉਨ੍ਹਾਂ ਦੀ ਪਾਲਣਾ ਕਰਦੀਆਂ ਹਨ।

ਪਤਝੜ ਵਿਚ ਕੀੜੀਆਂ ਅਫਾਈਡਸ ਦੇ ਆਂਡਿਆਂ ਨੂੰ ਲੱਭ ਕੇ ਆਪਣੀ ਵਰਮੀ ਵਿਚ ਲੁਕੋ ਲੈਂਦੀਆਂ ਹਨ। ਜਦੋਂ ਬਹਾਰ ਆਉਂਦੀ ਹੈ ਅਤੇ ਨਿਘਾਸ ਹੋ ਜਾਂਦਾ ਹੈ। ਕੀੜੀਆਂ ਨੰਨ੍ਹੇ ਅਫ਼ਾਈਡਜ਼ ਨੂੰ ਬਾਹਰ ਘਾਹ ਤੇ ਖਿੱਚ ਲਿਆਉਂਦੀਆਂ ਹਨ ਅਤੇ ਘਾਹ ਪੱਤੀਆਂ ਖਾਣ ਲਈ ਛੱਡ ਦਿੰਦੀਆਂ ਹਨ। ਕੁਝ ਲਾਲ ਕੀੜੀਆਂ ਜੜ੍ਹਾਂ ਉਪਰ ਪਲਣ ਵਾਲੇ ਅਫਾਈਡਸ ਦੇ ਆਂਡਿਆ ਚੋਂ ਬੱਚੇ ਵੀ ਕੱਢਦੀਆਂ ਹਨ ਤੇ ਉਨ੍ਹਾਂ ਲਈ ਮਿੱਟੀ ਦੇ ਨਿੱਕੇ-ਨਿੱਕੇ ਘਰ ਵੀ ਬਣਾ ਕੇ ਦਿੰਦੀਆਂ ਹਨ। ਇਕ ਪੂਰੇ ਸਾਲ ਵਿਚ ਇਕੱਲੀ ਵਰਮੀ ਅਫਾਈਡਸ ਦਾ ਲਗਭਗ ਸੌ ਕਿਲੋਗ੍ਰਾਮ ਮਲ ਸਾਂਭ ਲੈਂਦੀ ਹੈ।

ਕਈ ਜਾਨਵਰ ਸਿਰਫ਼ ਬਚਪਨ ਵਿਚ ਹੀ ਗੋਹਾ ਖਾਂਦੇ ਹਨ। ਆਸਟਰੇਲੀਆ ਦੇ ਜੰਗਲਾਂ ਵਿਚ ਚਿਮਟ ਜਾਣ ਵਾਲੇ ਖਿਡੌਣੇ ਭਾਲੂ ਦੀ ਸ਼ਕਲ ਵਰਗੇ ਛੋਟੇ ਖ਼ੂਬਸੂਰਤ ਛੋਟੇ ਜਾਨਵਰ ਹੁੰਦੇ ਹਨ। ਇਨ੍ਹਾਂ ਨੂੰ Koalas ਕਹਿੰਦੇ ਹਨ। ਜੋ ਕੰਗਾਰੂ ਵਾਂਗ ਆਪਣੀ ਮਾਂ ਦੀ ਪਿਛਾਂਹ ਵਲ ਖੁਲਦੀ ਝੋਲੀ ਵਿਚ ਰਹਿ ਕੇ ਪਲਦੇ ਹਨ। ਸ਼ੁਰੂ ਵਿਚ ਮਾਂ ਦੇ ਦੁੱਧ ਤੇ ਪਲਦੇ ਹਨ, ਫੇਰ ਉਹ ਉਸ ਦਾ ਮਲ ਖਾਣਾ ਸ਼ੁਰੂ ਕਰ ਦਿੰਦੇ ਹਨ, ਜਿਸ ਵਿਚ ਸਫੇਦੇ ਦੇ ਖਾਧੇ ਹੋਏ ਪੱਤਿਆਂ ਦਾ ਗੁੱਦਾ ਹੁੰਦਾ ਹੈ। ਝੋਲੀ ਪਿਛਾਂਹ ਵਲ ਖੁਲ੍ਹਦੀ ਹੋਣ ਕਾਰਨ ਬਚੂੰਗੜੇ ਆਪਣਾ ਭੋਜਨ ਆਸਾਨੀ ਨਾਲ ਪ੍ਰਾਪਤ ਕਰ ਸਕਦੇ ਹਨ। (Koalas ਲੰਮੇ ਦਰਖਤਾਂ ਦੀਆਂ ਟੀਸੀਆਂ ਉਪਰ ਰਹਿੰਦੇ ਹਨ ਅਤੇ ਜ਼ਮੀਨ ਉਪਰ ਕਦੇ ਨਹੀਂ ਆਉਂਦੇ)

ਅਤੇ ਸਾਡੇ ਮਨੁੱਖਾਂ ਬਾਰੇ ! ਤੁਸੀਂ ਕਲਪਨਾ ਕਰ ਸਕਦੇ ਹੋ ਕਿ ਸਾਡਾ ਕੁਦਰਤੀ ਸੁਹਜ ਸੁਆਦ ਹੈ, ਜੋ ਸਾਨੂੰ ਅਜੇਹੀਆਂ ਅਜ਼ੀਬ ਚੀਜ਼ਾਂ ਖਾਣੋ ਵਰਜਦਾ ਹੈ। ਪਰ ਗੱਲ ਇਹ ਨਹੀਂ। ਸ਼ਹਿਦ ਨੂੰ ਨਾ ਭੁੱਲੋ। ਇਹ ਸੁਆਦਲਾ ਅਤੇ ਆਮ ਵਰਤੀ ਜਾਣ ਵਾਲੀ ਖੁਰਾਕ ਦਾ ਸੋਮਾ ਸੁਹਜ ਵਿਹੂਣਾ ਹੈ। ਕੱਚਾ ਮਾਲ ਫੁੱਲਾਂ ਦਾ ਰਸ ਹੁੰਦਾ ਹੈ। ਜਿਸ ਦੀ ਪਹਿਲਾਂ ਮਧੂ-ਮੱਖੀਆਂ ਦੇ ਪੇਟ ਵਿਚ ਪ੍ਰੋਸੈਸਿੰਗ ਹੁੰਦੀ ਹੈ। ਜਿੱਥੇ ਅੰਸ਼ਕ ਤੌਰ ਤੇ ਸ਼ੱਕਰ ਨੂੰ ਫਲ ਅਤੇ ਅੰਗੂਰਾਂ ਦੀ ਖੰਡ ਵਿਚ ਤਬਦੀਲ ਕੀਤਾ ਜਾਂਦਾ ਹੈ। ਫੇਰ ਸ਼ਹਿਦ ਦੇ ਰੂਪ ਵਿਚ ਛੱਤੇ ਦੇ ਖ਼ਾਨਿਆਂ 'ਚ ਭਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਫੁੱਲਾਂ ਦਾ ਰਸ ਸ਼ਹਿਦ ਬਣਦਾ ਹੈ।

ਇਸ ਤੋਂ ਵੀ ਘੱਟ ਸੁਹਜ ਵਿਹੂਣਾ ਬੂਟਿਆਂ ਚੋਂ ਨਿਕਲਿਆ ਸ਼ਹਿਦ ਹੈ,—ਜੋ ਪੱਛਮੀ ਜਰਮਨੀ 'ਚ ਵੱਡੀ ਮਾਤਰਾ 'ਚ ਇਕੱਠਾ ਕੀਤਾ ਜਾਂਦਾ ਹੈ ਇਹ ਸਿਰਫ ਉਪਰੋਕਤ ਅਫਾਈਡਸ ਦਾ ਉਹੀ ਮਲ ਹੁੰਦਾ ਹੈ ਜਿਸ ਨੂੰ ਲਾਲ ਕੀੜੀਆਂ

ਖਾਂਦੀਆ ਹਨ, ਪਰੰਤੂ ਫਿਰ ਵੀ ਉਸ ਮੁਲਕ ਦੇ ਲੋਕ ਇਸ ਨੂੰ ਚਟਖ਼ਾਰੇ ਲੈ ਕੇ ਖਾਂਦੇ ਹਨ।

ਪਰੰਤੂ ਕੁਝ ਹੱਦ ਤੱਕ ਗੋਹੇ ਤੇ ਪਲਣ ਵਾਲੇ ਜੀਵਾਂ ਦੇ ਕੁਰਹਿਤ ਭਰੇ ਸੁਹਜ ਸੁਆਦ ਨੂੰ ਛੱਡਦਿਆਂ, ਸਾਨੂੰ ਉਨ੍ਹਾਂ ਦੀ ਉਪਯੋਗਤਾ ਬਾਰੇ ਮੰਨਣਾ ਪਵੇਗਾ। ਇਹ ਸਾਡੇ ਗ੍ਰਹਿ ਨੂੰ ਸਾਫ ਸੁਥਰਾ ਹੀ ਨਹੀਂ ਬਣਾਉਂਦੇ ਸਗੋਂ ਕੀਮਤੀ ਕਾਰਬਨ ਯੋਜਕਾਂ ਨੂੰ ਕੁਦਰਤੀ ਗੇੜ 'ਚ ਸਾਂਭਦੇ ਹਨ, ਜੋ ਬਹੁਤ ਮਹੱਤਵ-ਪੂਰਣ ਹੈ।

ਇਉਂ ਲਗਦਾ ਹੈ ਧਰਤੀ ਉੱਪਰ ਪਿਛਲੇ ਸਮੇਂ 'ਚ ਹੁਣ ਨਾਲੋਂ ਬਹੁਤ ਘੱਟ ਮਲ ਅਹਾਰੀ ਜੀਵ ਸਨ। ਪਰਤੱਖ ਹੈ ਉਹ ਆਪਣੇ ਫਰਜ਼ ਨਿਭਾਉਣ ਵਿਚ ਪੂਰੇ ਨਹੀਂ ਉਤਰੇ। ਲਗਭਗ 7 ਤੋਂ 8 ਮਿਲੀਅਨ ਵਰ੍ਹੇ ਪਹਿਲਾਂ ਯੂਰਪ ਸ਼ਿਕਾਰ ਖੋਰੇ ਰੀਂਗਣ ਵਾਲੇ ਇਕ ਥਾਈਓਸਾਰਸ ਨਾਮੀ ਜੀਵਾਂ ਨਾਲ ਭਰਿਆ ਪਿਆ ਸੀ। ਉਹ ਵੱਡ-ਆਕਾਰੀ ਅਤੇ ਗਿਣਤੀ ਵਿਚ ਇੰਨੇ ਜ਼ਿਆਦਾ ਸਨ ਕਿ ਕਾਫ਼ੀ ਸਮਾਂ ਉਨ੍ਹਾਂ ਦਾ ਬੋਲ ਬਾਲਾ ਰਿਹਾ। ਇਨ੍ਹਾਂ ਨੇ ਧਰਤੀ ਦੇ ਕਈ ਹਿੱਸਿਆਂ ਉਪਰ ਗੋਹੇ ਦੇ ਵੱਡੇ ਢੇਰਾਂ ਦੇ ਰੂਪ ਵਿਚ ਆਪਣੀ ਹੋਂਦ ਦੇ ਅਹਿਮ ਨਿਸ਼ਾਨ ਪਿੱਛੇ ਛੱਡੇ ਹਨ।

ਕਈਆਂ ਦਾ ਆਖਣਾ ਹੈ ਕਿ ਸਮਾਂ ਹਰ ਵਸਤੂ ਤੇ ਆਪਣਾ ਪ੍ਰਭਾਵ ਛੱਡਦਾ ਹੈ। ਲੱਖਾਂ ਵਰ੍ਹੇ ਧਰਤੀ 'ਚ ਦੱਬੇ ਪਏ ਕੋਲ ਦੇ ਦਰਖ਼ਤ ਦੀ ਗੂੰਦ ਪੱਥਰ 'ਚ ਤਬਦੀਲ ਹੋ ਗਈ ਜੋ ਪੀਲੇ, ਅਰਧ-ਪਾਰਦਰਸ਼ੀ ਅਵਿਸ਼ੇਸ਼ ਦੇ ਰੂਪ 'ਚ ਢਲੀ। ਹਜ਼ਾਰਾਂ ਸਾਲਾਂ ਬਾਅਦ ਇਕ ਥਾਈਓਸਾਰਸਾਂ ਦਾ ਗੋਹਾ ਵੀ ਪੱਥਰ ਬਣ ਕੇ ਭੈੜੇ ਮੁਸ਼ਕ ਤੋਂ ਰਹਿਤ ਹੋ ਗਿਆ। ਸਭ ਤੋਂ ਪਥਰਾਏ ਹੋਏ ਮਲ ਦੇ ਢੇਰ ਯਾਰਕ ਦੇ ਕਰੀਬ ਇੰਗਲੈਂਡ ਅਤੇ ਜਰਮਨੀ ਵਿਚ ਲੱਭੇ। ਉਨ੍ਹਾਂ ਨੂੰ ਧਰਤੀ ਚੋਂ ਕੱਢ ਕੇ ਵਰਤੋਂ 'ਚ ਲਿਆਂਦਾ ਗਿਆ। ਪੀਹਣ ਤੋਂ ਬਾਅਦ ਇਹੋ ਪਥਰਾਇਆ ਮਲ ਬਹੁਤ ਵਧੀਆ ਰੇਹ ਸਾਬਤ ਹੋਇਆ। ਭਾਵੇਂ ਇਹ ਅਜੀਬ ਲੱਗੇ। ਪਥਰਾਏ ਗੋਹੇ ਮਲ ਦਾ ਸਿਰਫ਼ ਇਹੀ ਲਾਭ ਨਹੀਂ। ਇੰਨਾਂ ਵਿਚ ਅਵਿਸ਼ੇਸ਼ ਬਣੇ ਘੋਗਿਆਂ ਦੇ ਖੋਲਾਂ 'ਚ ਪਏ ਨਾ ਖੁਰਨ ਵਾਲੇ ਕਾਲੇ ਭੂਰੇ ਰੰਗ, ਫਿਸ਼ਸਕੇਲ, ਅਣਪਚੀਆਂ ਹੱਡੀਆਂ ਅਤੇ ਪਥਰਾਈ ਮਲ ਦੀ ਚਮਕਦੀ ਸਤਾ ਉਪਰ ਬਣੇ ਖੂਬਸੂਰਤ ਖ਼ਾਕੇ ਵੀ ਮਿਲਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਕਿਉਂ ਇਸ ਪਥਰਾਏ ਗੋਹੇ ਦੇ ਅਵਿਸ਼ੇਸ਼ ਕਈ ਕਿਸਮ ਦੀਆਂ ਨਿੱਕੀਆਂ ਵਸਤਾਂ, ਜੜਾਊ-ਕਲਿਪ, ਮੋਤੀ ਅਤੇ ਔਰਤਾਂ ਦੇ ਗਹਿਣੇ ਬਣਾਉਣ ਦੇ ਕੰਮ ਵੀ ਆਉਂਦੇ ਹਨ।

---

## 'ਕਿੰਨਾ ਕੁ ਚਿਰ'

☐ ਹਰਬਿਲਾਸ ਹੀਰ ਧੁਲੇਤਾ

ਅਗਿਆਨਤਾ ਦੇ ਬੱਦਲ ਮੰਡਰਾਉਣਗੇ, ਅਜੇ ਕਿੰਨਾਂ ਕੁ ਚਿਰ।
ਸੱਪਾਂ ਦੀਆਂ ਬਰਮੀਆਂ ਤੇ ਪਾਵਾਂਗੇ, ਦੁੱਧ ਅਸੀਂ ਕਿੰਨਾਂ ਕੁ ਚਿਰ।
ਰਹਿਣਗੇ ਸੱਪ ਬਣੇ ਖਜ਼ਾਨੇ ਦੇ ਰਾਖੇ, ਅਜੇ ਕਿੰਨਾਂ ਕੁ ਚਿਰ।
ਇਹ ਨੀਲ ਕੰਠ ਦੁਸਹਿਰੇ ਵਾਲੇ ਦਿਨ ਦਿਸੇਗੀ ਨਹੀਂ, ਅਜੇ ਕਿੰਨਾ ਕੁ ਚਿਰ।
ਬਿੱਲੀ ਦੇ ਕੱਟੇ ਰਾਹ ਦਾ, ਮੂੰਹ 'ਚੋਂ ਨਿੱਕਲੀ ਨਿੱਛ ਦਾ ਰਹੇਗਾ ਅਸਰ, ਕਿੰਨਾਂ ਕੁ ਚਿਰ।
ਪਾਂਡੇ ਦੀ ਝੂਠੀ ਪੱਤਰੀ ਦੱਸੇਗੀ ਹਾਲ, ਕਿੰਨਾਂ ਕੁ ਚਿਰ।
ਪੀ ਅਧੀਆ ਅਜੇ ਸ਼ਰਾਬ ਦਾ ਬਾਬੇ ਘੁਮਾਉਣਗੇ ਸਿਰ, ਕਿੰਨਾਂ ਕੁ ਚਿਰ।
ਨਵੀਂ ਵਿਆਹੀ ਬਹੂ 'ਵਿੱਚ ਸਾਉਣ' ਦੇ ਸੱਸ ਦੇ ਮੱਥੇ ਨਹੀਂ ਲੱਗੇਗੀ, ਕਿੰਨਾਂ ਕੁ ਚਿਰ।
ਇਹ ਬੁੱਢਾ ਪਿੱਪਲ ਪਾਣੀ ਦੀ ਥਾਂ ਦੁੱਧ ਪੀਏਗਾ, ਕਿੰਨਾਂ ਕੁ ਚਿਰ।
ਮੱਝ ਅਸਾਡੀ ਬਾਬੇ ਦੇ ਕਰਾਏ ਪੇੜੇ ਤੋਂ ਬਿਨਾਂ ਦੁੱਧ ਨਹੀਂ ਦਏਗੀ, ਕਿੰਨਾਂ ਕੁ ਚਿਰ।
ਤਵੀਤਾਂ ਦੇ ਤਮਗੇ ਸਾਡੇ ਗਲ੍ਹਾਂ ਵਿਚ ਲਟਕਦੇ ਰਹਿਣਗੇ, ਕਿੰਨਾਂ ਕੁ ਚਿਰ।
ਬੀ. ਏ. ਦਾ ਵਿਦਿਆਰਥੀ ਪਾਸ/ਫੇਲ੍ਹ ਪੁੱਛਣ ਜਾਏਗਾ ਪਾਂਡੇ ਕੋਲ ਅਜੇ ਕਿੰਨਾਂ ਕੁ ਚਿਰ।
ਲਿਖਣ ਲਈ ਤਾਂ ਬਹੁਤ ਹੈ ਪਰ ਲਿਖਾਂਗਾ ਕਿੰਨਾਂ ਕੁ ਚਿਰ।
ਮੈਂ ਲਿਖਾਗਾ ਉੱਨਾਂ ਕੁ ਚਿਰ।
ਅਗਿਆਨਤਾ ਦੇ ਬੱਦਲ ਮੰਡਰਾਉਣਗੇ ਜਿੰਨਾਂ ਕੁ ਚਿਰ।





# ਵਡੇਰੀ ਉਮਰ ਦੇ ਮਨੋਵਿਗਿਆਨਿਕ ਅਸਰ

☐ ਡਾ. ਜੇਅੰਤ ਆਪਟੇ

ਪੁਰਾਣੀ ਉਮਰ ਦੇ ਲੋਕਾਂ ਦੇ ਮਨੋਵਿਗਿਆਨ ਬਾਰੇ ਜਾਣਨ ਤੋਂ ਪਹਿਲਾਂ ਇਹ ਵਿਚਾਰਨਾ ਜ਼ਰੂਰੀ ਹੈ ਕਿ ਬੁੱਢਾ ਕਿਸ ਨੂੰ ਕਿਹਾ ਜਾਂਦਾ ਹੈ ਜਾਂ ਕਿਹਾ ਜਾਵੇ। ਸਧਾਰਣ ਸ਼ਬਦਾਂ ਵਿਚ 65 ਸਾਲ ਦੀ ਉਮਰ ਤੋਂ ਵਧੇਰੇ ਵਿਅਕਤੀ ਲਈ ਬੁੱਢਾ ਸ਼ਬਦ ਵਰਤ ਲਿਆ ਜਾਂਦਾ ਹੈ, ਪਰ ਕੀ ਕੇਵਲ ਉਮਰ ਕਿਸੇ ਵਿਅਕਤੀ ਨੂੰ ਇਕਵੱਲੇ ਤੌਰ ਤੇ ਬੁੱਢਾ ਗਰਦਾਨਨ ਲਈ ਕਾਫੀ ਹੈ ? ਕੀ ਉਮਰ ਹੀ ਬੁੱਢੇਪਨ ਦਾ ਠੀਕ ਸਬੂਤ ਹੈ। ਮਨੋਵਿਗਿਆਨੀ ਕਿਸੇ ਵਿਅਕਤੀ ਨੂੰ ਬੁੱਢਾ ਸਾਬਤ ਕਰਨ ਲਈ ਉਸ ਦੇ ਮਾਨਸਿਕ ਪੱਖ ਨੂੰ ਵੀ ਨਾਲ ਗਿਣਦੇ ਹਨ ਅਤੇ ਕੇਵਲ ਉਮਰ ਦੇ ਸਬੂਤ ਤੋਂ ਇਨਕਾਰੀ ਹਨ। ਵੱਡੀ ਉਮਰ ਸਰੀਰਕ ਵਰਤਾਰੇ ਦੇ ਨਾਲ-ਨਾਲ ਮਨੋ-ਵਿਗਿਆਨਿਕ ਵਰਤਾਰਾ ਵੀ ਹੈ। ਜਾਰਜ ਮਾਈਕਲ ਇਕ ਸੁਪ੍ਰਸਿੱਧ ਹਾਸਰਸੀ ਨੂੰ ਸੱਤਰ ਵਰਿਆਂ ਦੇ ਲੱਗਭੱਗ ਪੁਛਿਆ ਗਿਆ ਕਿ ਉਸ ਨੇ ਆਪਣਾ ਬਚਪਨ ਕਿਸ ਤਰ੍ਹਾਂ ਗੁਜ਼ਾਰਿਆ ਤਾਂ ਉਸ ਦਾ ਜੁਆਬ ਸੀ, "ਮੈਂ ਆਪਣਾ ਬਚਪਨਾ ਕਿਸ ਤਰ੍ਹਾਂ ਲੰਘਾਇਆ ! ਉਹ ! ਇਹ ਤਾਂ ਅਜੇ ਪੂਰਾ ਹੀ ਨਹੀਂ ਹੋਇਆ, ਮੈਂ ਅਜੇ ਵੀ ਬਚਪਨ ਵਿਚ ਹਾਂ" ਨਵੀਆਂ ਨਵੀਆਂ ਵਸਤੂਆਂ, ਵਿਅਕਤੀਆਂ ਨਾਲ ਵਾਹ ਪਾਉਣ ਵਾਲਾ ਸੁਭਾਅ, ਉਹਨਾਂ ਪ੍ਰਤੀ ਖਿੱਚ ਅਤੇ ਸੋਝੀ ਇਕ ਬੁੱਢੀ ਉਮਰ ਦੇ ਵਿਅਕਤੀ ਨੂੰ ਮਾਨਸਿਕ ਤੌਰ ਤੇ ਬੁੱਢਾ ਨਹੀਂ ਹੋਣ ਦਿੰਦੇ। ਇਥੋਂ ਤੱਕ ਉਸ ਦਾ ਇਹ ਮਾਨਸਿਕ ਪੱਖ ਉਸ ਦੀ ਸਰੀਰਕ ਤੰਦਰੁਸਤੀ ਵੀ ਬਰਕਰਾਰ ਰੱਖਦਾ ਹੈ। ਮਨੋਵਿਗਿਆਨਿਕ ਪੱਖ ਤੋਂ ਅਸੀਂ ਅਜਿਹੇ ਵਿਅਕਤੀਆਂ ਨੂੰ ਵੀ ਆਪਣੇ ਜੀਵਨ ਤਜ਼ਰਬਿਆਂ ਦੌਰਾਨ ਵਿਚਰਦਿਆਂ ਦੇਖਿਆ ਹੈ ਜਿਹੜੇ ਬੁੱਢੇ ਹੁੰਦਿਆਂ ਵੀ ਜ਼ਿੰਦਾਦਿਲ ਹੁੰਦੇ ਹਨ ਅਤੇ ਅਜਿਹੇ ਵੀ ਦੇਖੇ ਹਨ ਜਿਹੜੇ ਅਜੇ ਜਵਾਨੀ ਦੀਆਂ ਦਹਿਲੀਜ਼ਾਂ ਵੀ ਨਹੀਂ ਟੱਪੇ ਹੁੰਦੇ ਅਤੇ ਸਰੀਰਕ ਅਤੇ ਮਾਨਸਿਕ ਦੋਵਾਂ ਪੱਖਾਂ ਤੋਂ ਬੁੱਢੇ ਲੱਗਦੇ ਹਨ।

ਸਮਾਜਿਕ ਸੁਭਾਅ ਅਤੇ ਅਨੰਦਮਈ ਜ਼ਿੰਦਗੀ ਵਾਲੇ ਵਿਅਕਤੀ ਬੁਢਾਪੇ ਦੇ ਇਕ ਪੱਖ ਨੂੰ ਪਿਛਾਂਹ ਧੱਕਣ ਲਈ ਕਾਮਯਾਬ ਹੁੰਦੇ ਹਨ। ਵਿਕਸਤ ਹੋ ਰਹੇ ਮੁਲਕਾਂ ਦੇ ਲੋਕ (ਉਦਾਹਰਣ ਵਜੋਂ ਭਾਰਤੀ) ਘਟੀਆ ਖਾਧ ਖੁਰਾਕ ਅਤੇ ਮਾਨਸਿਕ ਵਾਤਾਵਰਣ ਕਾਰਨ ਜਲਦੀ ਹੀ ਬੁੱਢੇ ਹੋ ਜਾਂਦੇ ਹਨ। ਇਹ ਪੱਛਮੀ ਮੁਲਕਾਂ ਦੇ ਮੁਕਾਬਲੇ ਛੇਤੀ ਹੀ ਬੁੱਢਾਪਨ ਮਹਿਸੂਸ ਕਰਨ ਲੱਗ ਜਾਂਦੇ ਹਨ। ਰੁਝਾਨਾ ਦੀ ਕਸਰਤ ਨਾ ਕੇਵਲ ਸਰੀਰਕ ਪੱਖੋਂ ਹੀ ਵਿਅਕਤੀ ਨੂੰ ਤੰਦਰੁਸਤ ਰੱਖਦੀ ਹੈ, ਸਗੋਂ ਕੁਝ ਹੱਦ ਤੱਕ ਬੁੱਢੀ ਉਮਰ ਦੀਆਂ ਤਬਦੀਲੀਆਂ ਨੂੰ ਵੀ ਧੀਮਾ ਕਰਦੀ ਹੈ।

ਮਨੁੱਖੀ ਲੋੜਾਂ ਜਿਸ ਤਰ੍ਹਾਂ ਪਿਆਰ, ਪ੍ਰਸੰਸਾ, ਅਜ਼ਾਦੀ, ਸਹਿਯੋਗ, ਉਤਸ਼ਾਹ ਆਦਿ ਬੱਚਿਆਂ, ਬਾਲਗਾਂ, ਅੱਧ-ਖੜਾਂ ਅਤੇ ਬਜ਼ੁਰਗ ਸਮਝੇ ਜਾਂਦੇ ਵਿਅਕਤੀਆਂ ਲਈ ਅਹਿਮ ਭੂਮਿਕਾ ਨਿਭਾਉਣ ਵਾਲੀਆਂ ਭਾਵਨਾਵਾਂ ਹਨ। ਉਮਰ ਗਰੁੱਪਾਂ ਮੁਤਾਬਿਕ ਹੀ ਮਨੋਵਿਗਿਆਨ ਵੀ ਵੰਡ ਲਿਆ ਗਿਆ ਹੈ ਜਿਸ ਤਰ੍ਹਾਂ ਬਾਲ-ਮਨੋਵਿਗਿਆਨ, ਬਾਲਗ-ਮਨੋਵਿਗਿਆਨ, ਅੱਧ-ਖੜਾਂ ਦਾ ਮਨੋਵਿਗਿਆਨ, ਬਜ਼ੁਰਗਾਂ ਦਾ ਮਨੋਵਿਗਿਆਨ ਆਦਿ। ਇਕ ਬੱਚੇ ਦਾ ਮਨ ਵਿਕਸਤ ਹੋ ਰਿਹਾ ਮਨ ਹੈ। ਅਜੇ ਉਸ ਨੇ ਆਪਣੇ ਜ਼ਜਬਾਤਾਂ ਅਤੇ ਭਾਵਨਾਵਾਂ ਨੂੰ ਤਜਰਬੇ ਦੀ ਕੁਠਾਲੀ ਚਾੜ੍ਹਨਾ ਹੁੰਦਾ ਹੈ। ਦੂਸਰੇ ਪੱਖੋਂ ਬੁੱਢੇ ਨੂੰ ਮਾਨਸਿਕ ਗਿਰਾਵਟ ਦੀ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਹੜੀ ਉਮਰ ਦੇ ਵਹਾਅ ਨਾਲ ਦਿਨੋ-ਦਿਨ ਗੰਭੀਰ ਹੁੰਦੀ ਜਾਂਦੀ ਹੈ। ਉਹਨਾਂ ਦੀ ਸਾਰੀ ਜ਼ਿੰਦਗੀ ਦਾ ਤਜਰਬਾ ਉਨ੍ਹਾਂ ਦੀ ਸਖਸ਼ੀਅਤ ਵਿਚੋਂ ਦੇਖਿਆ ਜਾ ਸਕਦਾ ਹੈ।

ਉਮਰ ਦਾ ਵਰਤਾਰਾ ਰਾਤੋ-ਰਾਤ ਨਹੀਂ ਵਾਪਰ ਜਾਂਦਾ। ਬਰੀਕੀ ਨਾਲ ਤਬਦੀਲੀਆਂ ਸਾਲਾਂ ਭਰ ਵਾਪਰਦੀਆਂ ਹਨ ਜਿਹੜੀਆਂ ਉਸ ਦੀ ਮਾਨਸਿਕਤਾ ਨੂੰ ਘੜਦੀਆਂ ਹਨ। ਵਾਲਾਂ ਦਾ ਉਖੜਨਾ ਗੰਜੇਪਣ ਦਾ ਸਾਧਨ ਬਣਦਾ ਹੈ। ਚਮੜੀ ਤੇ ਝੁਰੜੀਆਂ ਪੈ ਜਾਂਦੀਆਂ ਹਨ, ਮਾਸਪੇਸ਼ੀਆਂ ਦਾ ਭਾਰ ਘੱਟ ਜਾਂਦਾ ਹੈ, ਮਨੁੱਖ ਝੁਕ ਕੇ ਤੁਰਨ ਲੱਗ ਜਾਂਦਾ ਹੈ, ਉਸ ਦੀਆਂ ਗਤੀਵਿਧੀਆਂ ਦੀ ਚਾਲ ਮੱਠੀ ਪੈ ਜਾਂਦੀ ਹੈ, ਇੱਥੋਂ ਤੱਕ ਕਿ ਸੋਚਣ ਸ਼ਕਤੀ ਦੀ ਸਮਰੱਥਾ ਵੀ ਕਾਫੀ ਘੱਟ ਜਾਂਦੀ ਹੈ। ਇਹ ਸਭ ਸਰੀਰਕ ਤਬਦੀਲੀਆਂ ਦੀ ਹੀ ਝਲਕ ਹੈ। ਹਾਜ਼ਮੇ ਦਾ ਵਿਗੜ ਜਾਣਾ, ਅੱਖਾਂ ਦੀ ਨਿਗ੍ਹਾ ਦਾ ਕਮਜ਼ੋਰ

ਪੈਣਾ, ਕੰਨਾਂ ਦਾ ਸੁਣਨ ਤੋਂ ਜਵਾਬ ਦੇਣਾ ਸਭ ਬੁਢਾਪੇ ਦੀਆਂ ਹੀ ਨਿਸ਼ਾਨੀਆਂ ਹਨ। ਇਹ ਸਾਰੀਆਂ ਤਬਦੀਲੀਆਂ ਦੀ ਦਰ ਵਿਅਕਤੀ ਤੋਂ ਵਿਅਕਤੀ ਭਿੰਨ ਹੁੰਦੀ ਹੈ। ਬਹੁਤੇ ਸਾਰੇ ਬੁੱਢੇ ਸ਼ਕਰ-ਰੋਗ, ਉਚ-ਰਕਤ ਚਾਪ, ਜੋੜਾਂ ਦੇ ਦਰਦ, ਰੀੜ੍ਹ ਦੀਆਂ ਸਮੱਸਿਆਵਾਂ ਆਦਿ ਤੋਂ ਵੀ ਦੁੱਖੀ ਹੁੰਦੇ ਹਨ। ਇਹ ਸਾਰਾ ਕੁਝ ਇਕ ਵਿਅਕਤੀ ਦੀ ਜ਼ਿੰਦਗੀ-ਸ਼ੈਲੀ ਨੂੰ ਗਿਰਾਵਟ ਵੱਲ ਧੱਕਣ ਦਾ ਹੀ ਪ੍ਰਤੀਕ ਹੈ।

ਸਰੀਰਕ ਤਬਦੀਲੀਆਂ ਦੇ ਨਾਲ-ਨਾਲ ਭਿੰਨ-ਭਿੰਨ ਮਾਨਸਿਕ ਤਬਦੀਲੀਆਂ ਵੀ ਵਾਪਰਦੀਆਂ ਹਨ। ਉਹਨਾਂ ਵਿਚ ਸਭ ਤੋਂ ਵਧੇਰੇ ਮਹੱਤਵਪੂਰਨ ਯਾਦਸ਼ਕਤੀ ਦਾ ਕਮਜ਼ੋਰ ਪੈ ਜਾਣਾ ਹੈ। ਭੁੱਲਕੜਪੁਣਾ ਬੁਢਾਪੇ ਦਾ ਬਹੁਤ ਵੱਡਾ ਸਹਿਯੋਗੀ ਹੈ। ਇਹ ਇਕ ਸਧਾਰਣ ਵਰਤਾਰਾ ਹੈ। ਬੁੱਢੇ ਤਾਜ਼ੀਆਂ ਤੇ ਹੁਣੇ-ਹੁਣੇ ਵਾਪਰੀਆਂ ਗੱਲਾਂ ਵੀ ਭੁਲ ਜਾਂਦੇ ਹਨ। ਜਦ ਕਿ ਭੂਤਕਾਲ ਬਾਰੇ ਵਿਸਥਾਰ ਨਾਲ ਦੱਸ ਸਕਦੇ ਹਨ। ਦਿਮਾਗ਼ੀ ਸਹੂਲਤ—ਯਾਦ ਸ਼ਕਤੀ ਦਾ ਮੰਦ ਪੈਣਾ ਉਹਨਾਂ ਨੂੰ ਮਾਨਸਿਕ ਪੱਖੋਂ ਉਖੇੜ ਦਿੰਦਾ ਹੈ। ਇਹ ਉਹਨਾਂ ਨੂੰ ਜ਼ਜਬਾਤੀ, ਬੇਅਰਾਮੀ ਭਰੇ, ਮਾਨਸਿਕ ਤੌਰ ਤੇ ਸਤੇ ਰਹਿਣ ਵਾਲੇ ਬਣਾ ਦਿੰਦਾ ਹੈ। ਕੁਝ ਬੁੱਢੇ ਜਿਹੜੇ ਆਪਣੇ ਭੁੱਲਕੜਪੁਣੇ ਬਾਰੇ ਘੱਟ ਹੀ ਖਿਆਲ ਕਰਦੇ ਹਨ ਜਾਂ ਉਸ ਨੂੰ ਸਮਝਦੇ ਹੀ ਨਹੀਂ ਜ਼ਿੱਦੀ ਅਤੇ ਅੱਖੜ ਰੁਖ ਅਖ਼ਤਿਆਰ ਕਰ ਜਾਂਦੇ ਹਨ। ਉਹ ਭੁਲ ਜਾਂਦੇ ਹਨ ਕਿ ਐਨਕਾਂ ਜਾਂ ਪਰਸ ਕਿੱਥੇ ਰੱਖੇ ਸਨ ਅਤੇ ਕੋਸਦੇ ਹਨ ਪਰਿਵਾਰ ਨੂੰ ਕਿ ਉਹਨਾਂ ਜਾਣ-ਬੁਝ ਕੇ ਲਕੋਏ ਹਨ। ਬਹੁਤ ਸਾਰੇ ਬਿਨਾਂ ਕਿਸੇ ਦਲੀਲ ਦੇ ਅੱਕੀਂ ਪਲਾਹੀਂ ਹੱਥ ਮਾਰਦੇ ਹਨ ਅਤੇ ਅਸਲ ਨੁਕਤੇ ਤੇ ਆਉਂਦੇ ਹੀ ਨਹੀਂ। ਇਥੋਂ ਤੱਕ ਕਈ ਵਾਰ ਤਾਂ ਉਹਨਾਂ ਨੂੰ ਇਹ ਵੀ ਸਪੱਸ਼ਟ ਨਹੀਂ ਹੁੰਦਾ ਕਿ ਉਹਨਾਂ ਕੁਝ ਕਿਹਾ ਹੈ ਜਾਂ ਨਹੀਂ। ਕਈ ਵਾਰ ਇਕੋ ਗੱਲ ਉਹ ਤੁਰੰਤ ਵਾਰ-ਵਾਰ ਦੁਹਰਾਈ ਜਾਂਦੇ ਹਨ ਅਤੇ ਕਈ ਤਾਂ ਵਿਸ਼ੇਸ਼ ਕਿਸਮ ਦਾ ਸੁਭਾਅ ਹੀ ਪੱਕਾ ਲੈਂਦੇ ਹਨ।

ਮਹਿਸੂਸ ਕਰਨ ਤੋਂ ਇਲਾਵਾ ਉਹਨਾਂ ਦੇ ਬੌਧਿਕ ਪੱਧਰ ਵਿਚ ਵੀ ਗਿਰਾਵਟ ਆ ਜਾਂਦੀ ਹੈ। ਲੰਬਾ ਸਮਾਂ ਕਿਸੇ ਵੀ ਵਿਚਾਰ ਤੇ ਉਹ ਆਪਣੀ ਇਕਾਗਰਤਾ ਕਾਇਮ ਨਹੀਂ ਰੱਖ ਸਕਦੇ। ਉਹਨਾਂ ਨੂੰ ਕੀ ਕਿਹਾ ਗਿਆ ਹੈ ਇਸ ਨੂੰ ਸਮਝਣ ਲਈ ਵੀ ਉਹ ਦੇਰ ਲਗਾ ਦਿੰਦੇ ਹਨ। ਜੇ ਉਹਨਾਂ ਨੂੰ ਜ਼ਿਆਦਾ ਸਮਝਾਉਣ ਦਾ ਯਤਨ ਕੀਤਾ ਜਾਵੇ ਤਾਂ ਉਹ ਜ਼ਜਬਾਤੀ ਹੋ ਜਾਂਦੇ ਹਨ ਅਤੇ ਬੇ-ਇਜ਼ਤੀ ਮਹਿਸੂਸ ਕਰਦੇ ਹਨ। ਜਿਹੜਾ ਕੁਝ ਪੜ੍ਹਿਆ, ਦੇਖਿਆ ਜਾਂ ਸਮਝਿਆ ਗਿਆ ਉਸ ਤੇ ਉਹਨਾਂ ਦੀ ਪਕੜ ਢਿੱਲੀ ਪੈ ਜਾਂਦੀ ਹੈ।

ਉਹ ਕਿਸੇ ਵਿਸ਼ੇ ਦੇ ਵੱਖ-ਵੱਖ ਪਹਿਲੂਆਂ ਤੇ ਵਿਚਾਰ ਕਰਨ ਦੇ ਸਮਰੱਥ ਨਹੀਂ ਹੁੰਦੇ। ਉਹ ਘਸੇ ਪਿਟੇ ਰਾਹ ਦੇ ਫਕੀਰ ਹੁੰਦੇ ਹਨ ਅਤੇ ਪੁਰਾਣੀਆਂ ਵਸਤਾਂ ਪ੍ਰਤੀ ਉਹਨਾਂ ਦੀ ਜੜ੍ਹਤਾ ਵਧੇਰੇ ਹੁੰਦੀ ਹੈ। ਗੁੰਝਲਾਂ ਜਾਂ ਬੁਝਾਰਤਾਂ ਹੱਲ ਕਰਨਾ ਉਹਨਾਂ ਦੇ ਵੱਸ ਦਾ ਰੋਗ ਨਹੀਂ ਹੁੰਦਾ। ਸੋਚ ਵਿਚੋਂ ਲਚਕੀਲਾਪਣ ਗਾਇਬ ਹੋ ਜਾਂਦਾ ਹੈ। ਉਹਨਾਂ ਦੀ ਸੋਚ ਦਿਨੋ ਦਿਨ ਜ਼ਿਆਦਾ ਤੋਂ ਜ਼ਿਆਦਾ ਕੱਟੜ ਰੁਖ ਅਖ਼ਤਿਆਰ ਕਰੀ ਜਾਂਦੀ ਹੈ।

ਮਹਿਸੂਸ ਕਰਨਾ, ਜਾਨਣਾ, ਸਮਝਣਾ ਆਦਿ ਵਰਤਾਰੇ ਸਿਖਲਾਈ ਵਾਸਤੇ ਅਤਿ ਜ਼ਰੂਰੀ ਹਨ। ਬੁਢਾਪੇ ਵਿਚ ਇਹ ਬੁਰੀ ਤਰ੍ਹਾਂ ਪ੍ਰਭਾਵਤ ਹੁੰਦੇ ਹਨ। ਸਿਖਲਾਈ ਬੁਢਿਆਂ ਲਈ ਕਠਨ ਸ਼ੈਅ ਬਣ ਜਾਂਦੀ ਹੈ। ਗਲਤ ਕਿਆਸ ਅਰਾਈਆਂ ਤੇ ਗਲਤ ਅੰਦਾਜ਼ੇ ਲਗਾਏ ਜਾਂਦੇ ਹਨ ਜਿਨ੍ਹਾਂ ਦੀ ਨਿਰਭਰਤਾ ਬੁੱਢੇ ਵਿਅਕਤੀ ਦੇ ਭੂਤਕਾਲ ਦੇ ਤਜ਼ਰਬਿਆਂ ਨਾਲ ਸਿੱਧੀ ਤਰ੍ਹਾਂ ਜੁੜੀ ਹੁੰਦੀ ਹੈ। ਬਹੁਤ ਸਾਰੇ ਲੋਕ ਇਸ ਉਮਰੇ ਕਿਸੇ ਕਲਾ ਜਾਂ ਹੁਨਰ ਨੂੰ ਵਿਕਸਤ ਕਰਨ ਦਾ ਯਤਨ ਕਰਦੇ ਹਨ, ਪਰ ਹੁਣ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਇਸ ਤਰ੍ਹਾਂ ਅਜਿਹੇ ਸ਼ੌਕ ਪਹਿਲੀ ਉਮਰੇ ਹੀ ਵਿਕਸਤ ਕੀਤੇ ਜਾਣੇ ਚਾਹੀਦੇ ਹਨ ਫਿਰ ਹੀ ਬੁਢਾਪੇ ਵਿਚ ਇਸਦੀ ਯੋਗ ਵਰਤੋਂ ਕਰਕੇ ਬੁਢਾਪੇ ਨੂੰ ਜਵਾਨਾਂ ਵਾਂਗ ਗੁਜ਼ਾਰਨ ਦਾ ਯਤਨ ਹੋ ਸਕਦਾ ਹੈ।

ਕਾਲਪਨਿਕ ਅਤੇ ਕੁਝ ਕਰ ਵਿਖਾਉਣ ਦੀ ਸ਼ਕਤੀ ਉਮਰ ਦੇ ਵਾਧੇ ਨਾਲ ਘਟਦੀ ਜਾਂਦੀ ਹੈ। ਇਹ ਇਸ ਦੇ ਵਿਅਕਤੀਤਵ ਨੂੰ ਪ੍ਰਭਾਵਤ ਕਰਦੀ ਹੈ। ਸ਼ਖਸੀ ਰੁਚੀਆਂ ਦਿਨੋ ਦਿਨ ਜ਼ਿਆਦਾ ਕੇਂਦਰਤ ਹੁੰਦੀਆਂ ਜਾਂਦੀਆਂ ਹਨ। ਇਕ ਚਿੰਤਾਗ੍ਰਸਤ ਵਿਅਕਤੀ ਨਿੱਕੀਆਂ-ਨਿੱਕੀਆਂ ਔਕੜਾਂ ਦੀ ਲੋੜੋਂ ਵਧੇਰੇ ਚਿੰਤਾ ਕਰਨ ਲੱਗ ਜਾਂਦਾ ਹੈ। ਇਕ ਆਦਤ ਤੋਂ ਮਜ਼ਬੂਰ ਵਿਅਕਤੀ ਦੂਸਰਿਆਂ ਤੋਂ ਉਸੇ ਕਿਸਮ ਦੇ ਵਰਤਾਓ ਦੀ ਮੰਗ ਕਰਦਾ ਹੈ।

ਅਜਿਹੇ ਵਿਅਕਤੀ ਛੇਤੀ ਹੀ ਮਾਨਸਿਕ ਉਖੇੜੇ ਦਾ ਸ਼ਿਕਾਰ ਹੋ ਜਾਂਦੇ ਹਨ ਜੇਕਰ ਪ੍ਰੀਵਾਰ ਦੇ ਮੈਂਬਰ ਉਸ ਦੀ ਪ੍ਰਸ਼ੰਸਾ ਨਹੀਂ ਕਰਦੇ ਹਨ। ਉਸ ਦੇ ਤਜ਼ਰਬਿਆਂ ਦੀ ਸ਼ਲਾਘਾ ਨਹੀਂ ਕਰਦੇ ਹਨ। ਪ੍ਰੀਵਾਰਕ ਮੈਂਬਰਾਂ ਤੋਂ ਕੀਤੀਆਂ ਜਾਣ ਵਾਲੀਆਂ ਇੱਛਾਵਾਂ ਜੇ ਪੂਰੀਆਂ ਨਹੀਂ ਹੁੰਦੀਆਂ ਤਾਂ ਇਹ ਅੰਤਰ-ਵਿਅਕਤੀ ਸੰਬੰਧਾਂ ਵਿਚ ਤਣਾਅ ਭਰਦੀਆਂ



ਜਾਂਦੀਆਂ ਹਨ ਜਦ ਉਹ ਉਸ ਮੁਤਾਬਿਕ ਪੂਰਾ ਨਹੀਂ ਉਤਰਦੇ।

ਆਪਣੇ ਵਰਤਾਓ ਸੰਬੰਧੀ ਬਜ਼ੁਰਗਾਂ ਦਾ ਜ਼ਜਬਾਤੀਪੁਣਾ ਬੱਚਿਆਂ ਨਾਲ ਮਿਲਦਾ-ਜੁਲਦਾ ਹੁੰਦਾ ਹੈ। ਜਿਉਂ ਜਿਉਂ ਉਹ ਬੁੱਢੇ ਹੁੰਦੇ ਜਾਂਦੇ ਹਨ ਉਹਨਾਂ ਦੀਆਂ ਆਪਣੀਆਂ ਭਾਵਨਾਵਾਂ ਤੇ ਕੰਟਰੋਲ ਘੱਟਦਾ ਜਾਂਦਾ ਹੈ। ਖ਼ੁਸ਼ੀ, ਨਰਾਜ਼ਗੀ, ਉਦਾਸੀ, ਪਿਆਰ, ਗੁੱਸਾ ਆਦਿ ਭੱਦੇ ਢੰਗ ਨਾਲ ਪ੍ਰਗਟ ਹੁੰਦੇ ਹਨ। ਮਾਮੂਲੀ ਜਿਹੀ ਉਕਸਾਹਟ ਤੇ ਅੱਖਾਂ ਭਰ ਲੈਂਦੇ ਹਨ। ਜਿਉਂ ਜਿਉਂ ਉਮਰ ਵਧਦੀ ਜਾਂਦੀ ਹੈ ਉਹ ਪੁਰਾਣੀਆਂ ਖਿਆਲ ਉਡਾਰੀਆਂ, ਬੀਤੇ ਸਮੇਂ ਦੀਆਂ ਯਾਦਾਂ, ਬੀਤੇ ਦੀ ਅਰਧ-ਸੁਪਨ ਅਵਸਥਾ ਵਿਚ ਖਿਚਿਤ ਰਹਿਣ ਲਗ ਜਾਂਦੇ ਹਨ। ਜਦ ਵੀ ਕਦੇ ਬੀਤੇ ਬਾਰੇ ਉਹਨਾਂ ਨਾਲ ਗੱਲ ਛਿੜ ਪਵੇ ਤਾਂ ਉਹ ਤੁਰੰਤ ਆਪਣਾ ਤਿੱਖਾਪਣ ਦਰਸਾਉਂਦੇ ਹਨ, ਉਹਨਾਂ ਦਾ ਤੀਬਰਪੁਣਾ ਤੇ ਪ੍ਰਤੀਕਰਮ ਤੇਜ਼ ਵੇਗ ਨਾਲ ਪ੍ਰਗਟ ਹੁੰਦਾ ਦੇਖਿਆ ਜਾ ਸਕਦਾ ਹੈ। ਬੀਤੇ ਪ੍ਰਤੀ ਉਹ ਉਦਾਸ ਤੇ ਚਿੰਤਤ ਹੋ ਜਾਂਦੇ ਹਨ। ਆਧੁਨਿਕ ਪ੍ਰਾਪਤੀਆਂ ਅਤੇ ਖੋਜਾਂ ਦਾ ਲਾਹਾ ਲੈਣ ਦੀ ਬਜਾਏ ਉਹ ਬੀਤੇ ਦਾ ਪੱਲਾ ਛੱਡਣ ਨੂੰ ਤਿਆਰ ਨਹੀਂ ਹੁੰਦੇ। ਉਹਨਾਂ ਮੁਤਾਬਿਕ ਪੁਰਾਣੇ ਸਮਾਜ ਦੀਆਂ ਕਦਰਾਂ ਕੀਮਤਾਂ ਹੀ ਅਸਲੀ ਅਤੇ ਮਾਰਗ ਦਰਸ਼ਕ ਹੁੰਦੀਆਂ ਹਨ। ਆਧੁਨਿਕਤਾ ਤੋਂ ਉਹ ਤਰਿਹੰਦੇ ਹਨ। ਪੁਰਾਣੀਆਂ ਕੀਮਤਾਂ ਵਿਚ ਆਈ ਗਿਰਾਵਟ ਉਹਨਾਂ ਨੂੰ ਨਵੇਂ ਸਮਾਜ ਵਿਚ ਆਉਣ ਵਾਲੀ ਕੇਵਲ ਤਬਾਹੀ ਦਾ ਹੀ ਸੰਕੇਤ ਦਿੰਦੇ ਹਨ। ਨਵੇਂ ਸਮਾਜ ਦੀ ਸਿਰਜਣਾ ਤੋਂ ਉਹ ਚਿੰਤਤ ਹੁੰਦੇ ਹਨ। ਉਹ ਤਿਆਗ, ਨੈਤਿਕਤਾ, ਵਫ਼ਾਦਾਰੀ, ਸੁਹਿਰਦਤਾ ਆਦਿ ਦੀ ਘਾਟ ਨੂੰ ਨਵੀਂ ਪੀੜ੍ਹੀ ਵਿਚ ਬੁਰੀ ਤਰ੍ਹਾਂ ਮਹਿਸੂਸ ਕਰਦੇ ਹਨ। ਪ੍ਰੀਵਾਰ ਅਤੇ ਸੰਬੰਧਤ ਵਾਤਾਵਰਣ ਜਿਹੜਾ ਕਿ ਉਹਨਾਂ ਨੂੰ ਪ੍ਰਦਾਨ ਕੀਤਾ ਜਾਂਦਾ ਹੈ ਬੁੱਢੀ ਉਮਰ ਨੂੰ ਬਹੁਤ ਪ੍ਰਭਾਵਤ ਕਰਦਾ ਹੈ। ਉਹਨਾਂ ਨਾਲ ਕਿਸ ਕਿਸਮ ਦਾ ਵਰਤਾਅ ਕੀਤਾ ਜਾਂਦਾ ਹੈ ਵਧੇਰੇ ਮਹੱਤਤਾ ਰੱਖਦਾ ਹੈ, ਇਸ ਨਾਲੋਂ ਕਿ ਉਹ ਦੂਸਰਿਆਂ ਨਾਲ ਕਿਸ ਤਰ੍ਹਾਂ ਵਰਤਾਅ ਕਰਦੇ ਹਨ। ਸਾਡੇ ਸਮਾਜ ਵਿਚ ਵਿਅਕਤੀ ਕੰਮ ਤੋਂ 58 ਸਾਲ ਦੀ ਉਮਰ ਵਿਚ ਰਿਟਾਇਰ ਕਰ ਦਿੱਤਾ ਜਾਂਦਾ ਹੈ। ਇਥੋਂ ਤੱਕ ਕਿ ਜਿਨ੍ਹਾਂ ਕਾਰੋਬਾਰਾਂ ਵਿਚ ਵੀ ਬਜ਼ੁਰਗ ਨੂੰ ਆਪਣੀ ਜ਼ੁੰਮੇਵਾਰੀ ਦੂਸਰੇ ਕਿਸੇ ਨੂੰ ਸੌਂਪਣੀ ਪੈਂਦੀ ਹੈ। ਸ਼ਕਤੀ, ਸਤਿਕਾਰ, ਕਾਰੋਬਾਰ ਆਦਿ ਦਾ ਇਕਦਮ ਛੁੱਟ ਜਾਣਾ ਉਹਨਾਂ ਦੀ ਜ਼ਿੰਦਗੀ ਅੰਦਰ ਖਲਾਅ ਪੈਦਾ ਕਰ ਦਿੰਦਾ ਹੈ। ਸਮਾਂ ਕਿਸ ਤਰ੍ਹਾਂ ਲੰਘਾਇਆ ਜਾਏ ਇਹ ਉਹਨਾਂ ਅੰਦਰ ਭਾਰੀ ਸਮੱਸਿਆ ਬਣ ਜਾਂਦੀ ਹੈ। ਆਦਮੀ ਆਪਣੀ ਰਿਟਾਇਰਮੈਂਟ ਔਰਤਾਂ ਨਾਲੋਂ ਵਧੇਰੇ ਮਹਿਸੂਸ ਕਰਦੇ ਹਨ ਕਿਉਂਕਿ ਔਰਤਾਂ ਬੀਮਾਰੀ ਦੀ ਹਾਲਤ ਨੂੰ ਛੱਡ ਕੇ ਕੰਮ ਤੋਂ ਘੱਟ ਹੀ ਇਟਾਇਰ ਹੁੰਦੀਆਂ ਹਨ। ਉਹਨਾਂ ਦੇ ਨਿੱਕੇ-ਨਿੱਕੇ ਘਰੇਲੂ ਰੁਝੇਂਵੇ ਬਣੇ ਰਹਿੰਦੇ ਹਨ।

ਆਰਥਿਕ ਸੁਰੱਖਿਆ ਮਨੋਵਿਗਿਆਨਿਕ ਸਥਿਰਤਾ ਪ੍ਰਦਾਨ ਕਰਨ ਵਾਸਤੇ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਅਨੇਕਾਂ ਪੜਤਾਲਾਂ ਦੌਰਾਨ ਸਾਹਮਣੇ ਆਇਆ ਕਿ ਮਨੋਵਿਗਿਆਨਿਕ ਸਮੱਸਿਆਵਾਂ ਦੇ ਸ਼ਿਕਾਰ ਇਸ ਉਮਰ ਦੇ ਵਧੇਰੇ ਉਹ ਵਿਅਕਤੀ ਹੁੰਦੇ ਹਨ ਜਿਨ੍ਹਾਂ ਦਾ ਆਰਥਿਕ ਪੱਖੋਂ ਭਵਿੱਖ ਧੁੰਧਲਾ ਹੁੰਦਾ ਹੈ। ਭਾਵੇਂ ਉਮਰ ਦੇ ਦੂਸਰੇ ਵਰਗਾਂ ਨੂੰ ਵੀ ਇਹ ਪਹਿਲੂ ਬੁਰੀ ਤਰ੍ਹਾਂ ਪ੍ਰਭਾਵਤ ਕਰਦਾ ਹੈ, ਪਰ ਉੱਥੇ ਹੋਰ ਪਹਿਲੂਆਂ ਤੋਂ ਇਲਾਵਾ ਸੈਕਸੂਅਲ ਪਖ ਵੀ ਇਕ ਅਹਿਮ ਰੋਲ ਅਦਾ ਕਰਦਾ ਹੈ। ਖਾਸ ਤੌਰ ਤੇ ਜ਼ਿੰਦਗੀ ਤੇ ਅੰਤਲੇ ਸਾਲ ਇਸ ਸਮੱਸਿਆ ਦੇ ਵਧੇਰੇ ਗਰੱਸੇ ਹੁੰਦੇ ਹਨ ਕਿਉਂਕਿ ਕੁਝ ਕਰਨ ਦੀ ਸਮਰੱਥਾ ਦਿਨੋ ਦਿਨ ਜਵਾਬ ਦੇਈ ਜਾਂਦੀ ਹੁੰਦੀ ਹੈ। ਦੂਸਰਿਆਂ ਤੇ ਨਿਰਭਰਤਾ ਵਧਦੀ ਜਾਂਦੀ ਹੈ। ਬਹੁਤ ਸਾਰੇ ਵਿਅਕਤੀ ਆਪਣੀਆਂ ਪਰਾਪਤੀਆਂ ਦਾ ਮੁੱਲਾਂਕਣ ਕਰਦੇ ਵੇਖੇ ਜਾਂਦੇ ਹਨ। ਇਸੇ ਤਰ੍ਹਾਂ ਕਰਦੇ ਸਮੇਂ ਉਹ ਆਪਣੇ ਭੂਤਕਾਲ ਦੀਆਂ ਯਾਦਾਂ ਦੇ ਸਰਮਾਏ ਦੀ ਜਗ੍ਹਾ-ਘਟਾਉ ਵਿਚ ਆਪਣੇ ਅਖੀਰੀ ਪਲ ਬਿਤਾਉਂਦੇ ਹਨ।

ਉਹ ਸਰੀਰਕ ਅਤੇ ਮਾਨਸਿਕ ਅਯੋਗਤਾਵਾਂ ਤੋਂ ਚਿੰਤਤ ਹੁੰਦੇ ਹਨ ਅਤੇ ਦੂਸਰਿਆਂ ਉਪਰ ਆਪਣੀ ਨਿਰਭਰਤਾ ਤੋਂ ਡਰਦੇ ਹਨ ਜਿਹੜੀ ਕਿ ਬੀਮਾਰੀ ਦੇ ਕਾਰਨ ਲਗਾਤਾਰ ਬਣੀ ਰਹਿੰਦੀ ਹੈ। ਕਿਸੇ ਨਜ਼ਦੀਕੀ ਜਾਂ ਰਿਸ਼ਤੇਦਾਰ ਦੀ ਮੌਤ ਉਹਨਾਂ ਨੂੰ ਬੁਰੀ ਤਰ੍ਹਾਂ ਝੰਝੋੜ ਦਿੰਦੀ ਹੈ। ਮੌਤ ਨਾਲੋਂ ਕਿਤੇ ਜ਼ਿਆਦਾ ਮੌਤ ਨਾਲ ਜੁੜੀਆਂ ਦਰਦਾਂ ਅਤੇ ਸਥਾਈ ਪ੍ਰਸ਼ਨ (ਆਪਣੀ ਵਧੇਰੇ ਅਧਿਆਤਮਵਾਦੀ ਲੋਚ ਕਾਰਨ) ਜਿਹੜਾ ਉਸ ਦੇ ਅਰਧ-ਚੇਤ ਮਨ ਅੰਦਰ ਵਾਰ-ਵਾਰ ਖੜਕਦਾ ਕਿ ਮੌਤ ਤੋਂ ਬਾਅਦ ਕੀ ਹੋਵੇਗਾ, ਕੀ ਵਾਪਰੇਗਾ, ਉਹਨਾਂ ਦੀ ਨੀਂਦ ਹਰਾਮ ਕਰੀ ਰੱਖਦਾ ਹੈ।

ਵਡੇਰੀ ਉਮਰ ਦਾ ਸਾਹਮਣਾ ਹਰ ਇਕ ਵਿਅਕਤੀ ਨੂੰ ਪੂਰੀ ਦ੍ਰਿੜ੍ਹਤਾ ਅਤੇ ਉਤਸ਼ਾਹ ਨਾਲ ਕਰਨ ਲਈ ਆਪਣੇ

(ਬਾਕੀ ਸਫ਼ਾ 14 ਤੇ)

# ਅਮਰੀਕੀ ਬਨਾਮ ਭਾਰਤੀ ਮਾਨਸਿਕਤਾ

○ ਡਾ. ਨਰਿੰਦਰ ਸਿੰਘ

(ਇਹ ਲੇਖ ਡਾ. ਨਰਿੰਦਰ ਸਿੰਘ ਕਪੂਰ ਦੀ ਪੁਸਤਕ 'ਸੱਚੋ ਸੱਚ' ਵਿਚੋਂ ਲਿਆ ਗਿਆ ਹੈ ਜਿਸ ਵਿਚ ਲੇਖਕ ਨੇ ਜ਼ਿੰਦਗੀ ਪ੍ਰਤੀ ਅਮਰੀਕੀ ਲੋਕਾਂ ਦੀ ਪਹੁੰਚ ਨਾਲ ਸਾਡੇ ਆਮ ਭਾਰਤੀ ਲੋਕਾਂ ਦੀ ਪਹੁੰਚ ਦੀ ਤੁਲਨਾ ਕੀਤੀ ਹੈ। ਜਿਥੇ ਇਸ ਲੇਖ ਵਿਚ ਭਾਰਤੀ ਲੋਕਾਂ ਦੀ ਮਾਨਸਿਕਤਾ ਦੇ ਨਕਾਰਾਤਮਕ ਪੱਖਾਂ ਤੇ ਠੀਕ ਉਂਗਲ ਰੱਖੀ ਗਈ ਹੈ ਉੱਥੇ ਇਹ ਗੱਲ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਭਾਰਤ ਦੀ ਗ਼ਰੀਬੀ ਦਾ ਇਹੋ ਇਕੋ ਇਕ ਕਾਰਣ ਨਹੀਂ ਹੈ ਸਗੋਂ ਇਜ ਦੇ ਮੁੱਖ ਕਾਰਣ ਇਥੋਂ ਦੇ ਆਰਥਿਕ-ਸਮਾਜਿਕ ਪ੍ਰਬੰਧ ਅਤੇ ਸਾਮਰਾਜੀ ਲੁੱਟ ਹਨ। ਇਸੇ ਤਰ੍ਹਾਂ ਇਸ ਤੋਂ ਇਹ ਸਿੱਟਾ ਵੀ ਨਹੀਂ ਕੱਢ ਲਿਆ ਜਾਣਾ ਚਾਹੀਦਾ ਕਿ ਅਮਰੀਕੀ ਲੋਕ ਬਹੁਤ ਹੀ ਅਨੰਦ ਭਰੀ, ਤਣਾਅ ਰਹਿਤ ਜ਼ਿੰਦਗੀ ਜਿਉਂਦੇ ਹਨ। ਫਿਰ ਵੀ ਸਮੁੱਚੇ ਤੌਰ ਤੇ ਇਸ ਲੇਖ ਵਿਚ ਦਰਸਾਏ ਗਏ ਅਮਰੀਕੀ ਲੋਕਾਂ ਦੀ ਤੁਲਨਾ ਵਿਚ ਸਾਡੇ ਲੋਕਾਂ ਦੀ ਮਾਨਸਿਕਤਾ ਵਿਚ ਪਏ ਨੁਕਸਾਂ ਨੂੰ ਦੂਰ ਕੀਤੇ ਜਾਣ ਦੀ ਲੋੜ ਹੈ।)

ਸਾਡੇ ਦੇਸ਼ 'ਚ ਕਿਸੇ ਦਾ ਹਾਲ ਪੁੱਛ ਕੇ ਵੇਖੋ, ਅੱਗੋਂ ਉੱਤਰ ਮਿਲੇਗਾ...'ਕੁਝ ਕੱਟ ਗਈ, ਬਾਕੀ ਰਹਿੰਦੀ ਵੀ ਕੱਟ ਜਾਵੇਗੀ', 'ਜੋ ਦਿਨ ਗੁਜ਼ਰ ਜਾਵੇ ਸ਼ੁਕਰ ਹੈ', 'ਦਿਨ ਕਟੀ ਕਰ ਰਹੇ ਹਾਂ' ਆਦਿ। ਇਹ ਸਾਰੇ ਉੱਤਰ ਸਜ਼ਾ ਭੁਗਤ ਰਹੇ ਕੈਦੀਆਂ ਦੇ ਮਨ ਦੀ ਸਥਿਤੀ ਨੂੰ ਬਿਆਨ ਕਰਦੇ ਹਨ। ਅਸੀਂ ਜੂਨ ਹੰਢਾਉਣ ਆਏ ਹਾਂ। ਸਾਡਾ ਉਦੇਸ਼ ਜੀਵਨ ਨੂੰ ਮਾਣਨਾ ਨਹੀਂ, ਇਸ ਦੁਰਲੱਭ ਜੀਵਨ ਨੂੰ 'ਪ੍ਰਭੂ-ਭਗਤੀ' ਵਿਚ ਲਾਉਣਾ ਹੈ, ਉਸ ਦਾ 'ਭਾਣਾ ਮੰਨਣਾ' ਹੈ। ਅਮਰੀਕਾ ਦੀ ਅਮੀਰੀ ਉੱਥੋਂ ਦੀ ਵਿਸ਼ਾਲਤਾ ਹੈ। ਉਸ ਥਾਂ ਦੀ ਸੁੰਦਰਤਾ ਨੂੰ ਵੇਖ ਕੇ ਭਾਰਤ ਦੀ ਗ਼ਰੀਬੀ ਦੇ ਕਾਰਣਾਂ ਨੂੰ ਸਮਝਣ ਵਿਚ ਬਹੁਤੀ ਦੇਰ ਨਹੀਂ ਲਗਦੀ। ਸਾਡਾ ਰੱਬ ਸਾਡੀ ਗ਼ਰੀਬੀ ਵਿਚ ਸਾਡਾ ਭਾਈਵਾਲ ਹੈ। ਉੱਥੇ ਮੈਨੂੰ ਆਪਣੇ ਦੇਸ਼ ਦੇ 'ਮਹਾਂਪੁਰਸ਼' ਯਾਦ ਆਏ ਜਿਹਨਾਂ ਦੇ ਉਪਦੇਸ਼ਾਂ ਨੇ ਸਾਨੂੰ ਕੰਮ ਵਲੋਂ ਹਟਾ ਕੇ 'ਮੁਕਤੀ' ਪ੍ਰਾਪਤ ਕਰਨ ਦੇ ਰਾਹ ਪਾਇਆ। ਭਾਰਤ ਵਿਚ ਧਰਮਾਂ ਦੀ ਮਾਨਤਾ ਹੈ ਹੀ ਇਸ ਕਰਕੇ ਕਿਉਂਕਿ ਭਾਰਤ ਗਰੀਬ ਹੈ, ਧਰਮ ਗ਼ਰੀਬੀ ਵਿਚ ਹੀ ਪਲਦੇ ਹਨ। ਜਿਸ ਦਿਨ ਸਮਾਜ ਅਮੀਰ ਹੋ ਜਾਵੇਗਾ ਉਸ ਦਿਨ ਕਿਸੇ 'ਮਹਾਂਪੁਰਸ਼ਾਂ' ਨੂੰ ਲੱਭਣਾ ਔਖਾ ਹੋ ਜਾਵੇਗਾ। ਯੂਰਪ ਤੇ ਅਮਰੀਕਾ ਅਮੀਰ ਹੈ, ਉੱਥੇ ਕਿਸੇ 'ਮਹਾਂਪੁਰਸ਼' ਦਾ ਪੈਦਾ ਹੋਣਾ ਲਗਭਗ ਅਸੰਭਵ ਹੈ। ਅਮਰੀਕਾ ਵਿਚ ਘੁੰਮਦਿਆਂ ਮੈਨੂੰ ਭਾਰਤ ਦੇ ਧਾਰਮਿਕ ਸਥਾਨਾਂ ਵਿਚ ਸਵਰਗੀ ਜੀਵਨ ਵਿਚ ਦਿੱਤੇ ਜਾਣ ਵਾਲੇ ਲਾਰਿਆਂ ਭਰੇ ਉਪਦੇਸ਼ ਯਾਦ ਆਏ ਜਿਹਨਾਂ ਨੂੰ ਮੰਨ-ਮੰਨ ਕੇ ਅਸੀਂ ਆਪਣੇ ਜੀਵਨ ਨੂੰ ਨਰਕ ਬਣਾ ਲਿਆ ਹੈ। ਅਮਰੀਕਾ ਤੇ ਯੂਰਪ ਦੇ ਲੋਕਾਂ ਨੂੰ ਧਰਮ ਦੀ ਲੋੜ ਨਹੀਂ ਕਿਉਂਕਿ ਉਹਨਾਂ ਨੂੰ ਆਪਣੀ ਮਿਹਨਤ ਉੱਤੇ ਵਿਸ਼ਵਾਸ ਹੈ। ਉਹਨਾਂ ਲਈ ਧਰਮ ਜੀਵਨ ਦਾ ਇਕ ਵਿਸ਼ਾਲ ਪੱਖ ਹੈ ਸਾਡੇ ਲਈ ਧਰਮ ਹੀ ਸ਼ਭ ਕੁਝ ਹੈ। ਉਹਨਾਂ ਦੇ ਸਰੀਰਾਂ ਵਿਚ ਕੰਮ ਕਰਨ ਤੇ ਜੀਵਨ ਨੂੰ ਮਾਣਨ ਦੀ ਸ਼ਕਤੀ ਤੇ ਇੱਛਾ ਹੈ ਪਰ ਅਸੀਂ ਮੁੱਢੋਂ ਹੀ ਥੱਕੇ ਹੋਏ ਹਾਂ, ਸਾਡੀ ਜੀਵਨ ਪ੍ਰਤੀ ਪਹੁੰਚ ਹੀ ਨਾਂਹ-ਪੱਖੀ ਹੈ ਕਿਉਂਕਿ ਅਸੀਂ ਬੜੇ ਸੁਚੇਤ ਹਾਂ ਕਿ ਇਹ ਨਹੀਂ ਖਾਣਾ, ਇਹ ਨਹੀਂ ਕਰਨਾ, ਇਹ ਨਹੀਂ ਪਹਿਨਣਾ, ਇਹ ਨਹੀਂ ਸੋਚਣਾ। ਉਹਨਾਂ ਨੇ ਮਨੁੱਖੀ ਸਰੀਰ ਨੂੰ ਸਮਝ ਕੇ, ਉਸ ਦੀਆਂ ਲੋੜਾਂ ਦਾ ਅਧਿਐਨ ਕਰਕੇ ਆਪਣੀ ਖੁਰਾਕ ਨਿਰਧਾਰਤ ਕੀਤੀ ਹੈ ਜਦ ਕਿ ਅਸੀਂ ਤਿਆਗ ਉੱਤੇ ਬਲ ਦਿੰਦੇ-ਦਿੰਦੇ ਕੰਗਾਲ ਹੋ ਗਏ ਹਾਂ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਸਰੀਰਕ ਸ਼ਕਤੀ ਤੇ ਨਿਰਭਰ ਕਰਦਾ ਹੈ। ਕਮਜ਼ੋਰ ਸਰੀਰ ਉਤਸ਼ਾਹ ਦੇਣ ਵਾਲਾ ਵਾਤਾਵਰਣ ਨਹੀਂ ਪੈਦਾ ਕਰ ਸਕਦੇ, ਬੀਮਾਰ ਵਿਅਕਤੀ ਆਗੂ ਨਹੀਂ ਬਣ ਸਕਦੇ।

ਅਸੀਂ ਗ਼ਰੀਬ ਨਹੀਂ, ਗ਼ਰੀਬ ਬਣਾ ਦਿੱਤੇ ਗਏ ਹਾਂ, ਅਸੀਂ ਕਮਜ਼ੋਰ ਨਹੀਂ ਸਾਨੂੰ ਕਮਜ਼ੋਰ ਬਣਾਇਆ ਗਿਆ ਹੈ। ਜਦੋਂ ਅਸੀਂ ਤਕੜੇ ਹੋ ਗਏ, ਉਦੋਂ ਹੀ ਅਸੀਂ ਆਪਣੀ ਨਵੀਂ ਦੁਨੀਆਂ ਸਿਰਜਾਂਗੇ। ਅਜੇ ਅਸੀਂ ਸਾਫ਼ ਪਾਣੀ ਪੀਣ ਦੇ ਯੋਗ ਵੀ ਨਹੀਂ ਹੋਏ, ਖਾਣ-ਪੀਣ ਦੀ ਸਮੱਗਰੀ ਦੀ ਪ੍ਰਾਪਤੀ ਲਈ ਸਾਨੂੰ ਬੜੀ ਲੰਮੀ ਉਡੀਕ ਕਰਨੀ ਪਵੇਗੀ। ਸਾਡੀ ਕਮਜ਼ੋਰੀ ਹੀ ਸਾਡੇ ਕੱਟੜਵਾਦ, ਫਿਰਕਾਪ੍ਰਸਤੀ, ਸੰਕੀਰਣਤਾ ਤੇ ਆਪਸੀ ਝਗੜਿਆਂ ਦਾ ਕਾਰਣ ਹੈ। ਸਾਡੀਆਂ ਸਮੱਸਿਆਵਾਂ ਸਾਡੀ ਗ਼ਰੀਬੀ ਦੀ ਦੇਣ ਹਨ। ਸਾਡੇ ਕੋਲ ਆਪਣੀਆਂ ਸਮੱਸਿਆਵਾਂ ਦੀ ਲੜਾਈ ਲੜਨ ਲਈ ਕੇਵਲ ਧਰਮ ਦਾ ਮੋਰਚਾ ਹੈ। ਧਰਮ-ਨਿਰਪੱਖ ਹੋਏ ਬਿਨਾਂ ਅਸੀਂ ਖੁਸ਼ਹਾਲ ਨਹੀਂ ਹੋ ਸਕਦੇ, ਖੁਸ਼ਹਾਲ ਹੋਏ ਬਿਨਾਂ ਅਸੀਂ ਧਰਮ-ਨਿਰਪੱਖ ਨਹੀਂ ਹੋ ਸਕਦੇ। ਸੰਸਾਰ ਵਿਚ ਜਿਹੜੇ ਦੇਸ਼ ਖੁਸ਼ਹਾਲ ਹਨ, ਉਹ ਧਰਮ-ਨਿਰਪੱਖ ਹਨ। ਮੈਂ ਇਹ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਹੈ, ਸਾਡੇ ਜੀਵਨ ਪੱਧਰ ਦੇ ਨੀਵੇਂ ਹੋਣ ਦਾ ਕਾਰਨ ਇਹ ਹੈ ਕਿ ਅਸੀਂ ਭਰਪੂਰ ਜੀਵਨ ਦਾ ਕੋਈ ਮਾਡਲ ਨਹੀਂ ਬਣਾ ਸਕੇ ਤੇ ਖੁਸ਼ਹਾਲੀ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਣ ਦੇ ਆਦੀ ਹੋ ਗਏ ਹਾਂ, ਚੰਗੇ ਜੀਵਨ ਤੋਂ ਅਸੀਂ ਉਪਰਾਮ ਹਾਂ। ਸਾਡੀ ਗ਼ਰੀਬੀ ਸਾਡੇ ਜੀਵਨ ਦੇ ਹਰ ਖੇਤਰ 'ਚ ਪ੍ਰਤੱਖ ਹੈ। ਅਸੀਂ ਆਰਥਿਕ ਪੱਖੋਂ ਹੀ ਕਮਜ਼ੋਰ ਨਹੀਂ, ਅਸੀਂ ਰਾਜਨੀਤਿਕ ਪੱਖੋਂ ਵੀ ਹੀਣੇ ਹਾਂ। ਅਸੀਂ ਸਭਿਆਚਾਰਕ ਪੱਖੋਂ ਹੀ ਸੁੰਗੜੇ ਹੋਏ ਨਹੀਂ, ਅਸੀਂ ਮਾਨਸਿਕ ਪੱਖੋਂ ਵੀ ਨਿਚੋੜੇ ਹੋਏ ਹਾਂ। ਨਾ ਸਾਡਾ ਵਿਹਾਰ ਖੁਲ੍ਹਾ-ਖੁਲਾਸਾ ਹੈ, ਨਾ ਸਾਡੀ ਸੋਚ ਆਜ਼ਾਦ। ਇੰਨੇ ਸੰਤਾਂ-ਮਹੰਤਾਂ, ਸਾਧਾਂ-ਫਕੀਰਾਂ, ਗੁਰੂਆਂ-ਪੀਰਾਂ ਦੇ ਹੋਣ ਦੇ ਬਾਵਜੂਦ ਸਾਡਾ ਇਹ ਹਾਲ ਹੈ, ਇਹਨਾਂ ਦੇ 'ਨਾ ਹੋਇਆਂ' ਸਾਡਾ ਕੀ ਹਾਲ ਹੋਣਾ ਸੀ? ਇਹ ਸਾਰੇ ਰਲ ਕੇ ਸਾਡੀ ਗ਼ਰੀਬੀ ਕਿਉਂ ਨਹੀਂ ਕੱਟਦੇ? ਸੱਚ ਤਾਂ ਇਹ ਹੈ ਕਿ ਸਾਡਾ ਜੀਵਨ ਨਾਲ ਮੋਹ ਹੀ ਨਹੀਂ ਜਾਗਿਆ, ਇਸ ਸੰਸਾਰ ਨਾਲ ਸਾਡਾ ਨਾਤਾ ਹੀ ਨਹੀਂ ਜੁੜਿਆ। ਅੰਧ-ਵਿਸ਼ਵਾਸਾਂ 'ਚ ਘਿਰਿਆ ਹੋਇਆ ਵਿਅਕਤੀ ਇਕ ਅੰਨ੍ਹੇ ਨਾਲੋਂ ਵੀ ਘੱਟ ਵੇਖਦਾ ਹੈ। ਹਜ਼ਾਰਾਂ ਸਾਲਾਂ ਤੋਂ ਅਸੀ ਮੁਕਤੀ ਦੇ ਤਰਲੇ ਲੈ ਰਹੇ ਹਾਂ। ਮੈਂ ਮੁਕਤੀ ਪ੍ਰਾਪਤ ਨਹੀਂ ਕਰਨਾ ਚਾਹੁੰਦਾ। ਸਾਡੇ ਨਾਲ ਸਦੀਆਂ ਤੋਂ ਫਰੇਬ ਹੋ ਰਿਹਾ ਹੈ, ਅਸੀਂ ਪੀੜ੍ਹੀਆਂ ਦਰ ਪੀੜ੍ਹੀਆਂ ਅੰਧ-ਵਿਸ਼ਵਾਸਾਂ ਦੇ ਮੂਲੀ ਕੁਤਰੇ ਉੱਤੇ ਕੱਦੂ-ਕਸ਼ ਹੋ ਰਹੇ ਹਾਂ। ਸਾਡੇ ਧਰਮਾਂ ਨੇ ਸਾਨੂੰ ਮੌਤ ਤੇ ਨਰਕ ਦੇ ਇੰਨੇ ਡਰਾਵੇ ਦਿੱਤੇ ਹਨ ਕਿ ਸਾਡੀ ਸੋਚ ਦੇ ਧੁਰ ਅੰਦਰ ਤੀਕ ਡਰ ਬੈਠ ਗਿਆ ਹੈ। ਸਾਨੂੰ ਸਾਡਾ ਅੱਧਾ ਹੱਕ ਵੀ ਮਿਲ ਜਾਵੇ ਤਾਂ ਵੀ ਅਸੀਂ ਰੱਬ ਦਾ ਸ਼ੁਕਰਾਨਾ ਕਰਨ ਵੱਲ ਦੌੜਦੇ ਹਾਂ। ਜੋ ਸਾਡੇ ਵੱਸ ਵਿਚ ਹੈ ਉਹ ਵੀ ਰੱਬ ਨੂੰ ਕਰਨ ਲਈ ਅਰਦਾਸਾਂ ਕਰਦੇ ਹਾਂ। ਮੈਨੂੰ ਅਨੁਭਵ ਹੋਣ ਲੱਗ ਪਿਆ ਹੈ ਕਿ ਜਾਂ ਤਾਂ ਸਾਡਾ ਰੱਬ ਹੈ ਹੀ ਨਹੀਂ ਜੇ ਹੈ ਤਾਂ ਉਹ ਜ਼ਰੂਰ ਰਿਸ਼ਵਤਖੋਰ ਹੈ। ਸਾਡਾ ਸਾਰਾ ਜੀਵਨ ਹੀ ਅਰਦਾਸ ਵਿਚ ਲੰਘ ਜਾਂਦਾ ਹੈ। ਜੇਕਰ ਜਾਣਨਾ ਚਾਹੁੰਦੇ ਹੋ ਕਿ ਅਮਰੀਕਾ ਕਿਉਂ ਖੁਸ਼ਹਾਲ ਹੈ ਤਾਂ ਅਮਰੀਕਨਾਂ ਨੂੰ ਕੰਮ ਕਰਦੇ ਵੇਖੋ, ਤੁਹਾਨੂੰ ਉਹਨਾਂ ਦੀ ਖੁਸ਼ਹਾਲੀ ਦਾ ਭੇਤ ਸਮਝ ਆ ਜਾਵੇਗਾ। ਸਾਨਫਰਾਂਸਿਸਕੋ ਵਿਚ ਮੈਂ ਪੰਜ ਹਜ਼ਾਰ ਏਕੜ ਦੇ ਇਕ ਫਾਰਮ ਨੂੰ ਕੇਵਲ ਚਾਰ ਬੰਦਿਆਂ ਵਲੋਂ ਸੰਭਾਲਦੇ ਹੋਏ ਵੇਖਿਆ। ਉਹਨਾਂ ਨੇ ਮਸ਼ੀਨ ਨੂੰ ਆਪਣੀ ਖੁਸ਼ਹਾਲੀ ਲਈ ਖੂਬ ਵਰਤਿਆ ਹੈ। ਜੇਕਰ ਜਾਣਨਾ ਚਾਹੁੰਦੇ ਹੋ ਕਿ ਭਾਰਤ ਕਿਉਂ ਗ਼ਰੀਬ ਹੈ ਤਾਂ ਕਿਸੇ ਵੀ ਦਫਤਰ ਵਿਚ ਲੋਕਾਂ ਨੂੰ ਕੰਮ ਕਰਦੇ ਵੇਖੋ, ਭਾਰਤ ਦੀ ਗਰੀਬੀ ਦੂਰ ਨਾ ਹੋਣ ਦੇ ਕਾਰਣ ਸਮਝ ਆ ਜਾਣਗੇ। ਸਾਡੇ ਲੋਕ ਬੜਾ ਕੰਮ ਕਰਦੇ ਹਨ ਉਹਨਾਂ ਦੀਆਂ ਪ੍ਰਾਪਤੀਆਂ ਸਲਾਹੁਣ ਯੋਗ ਹਨ ਪਰ ਅਗਲੇਰੀ ਖੁਸ਼ਹਾਲੀ ਨਵੀਆਂ ਤਕਨੀਕਾਂ ਤੇ ਨਵੀਆਂ ਮਸ਼ੀਨਾਂ ਦੀ ਵਰਤੋਂ ਨਾਲ ਆਵੇਗੀ। ਅਸੀਂ ਸਫਲਤਾ ਤੋਂ ਡਰਦੇ ਹਾਂ। ਸਾਡੇ ਜੀਵਨ ਵਿਚ ਕੁਝ ਵੀ ਠੀਕ ਹੋ ਜਾਵੇ ਸਾਨੂੰ ਡਰ ਲੱਗਣ ਲੱਗ ਪੈਂਦਾ ਹੈ ਕਿ ਕੁਝ ਨਾ ਕੁਝ ਅਜਿਹਾ ਵਾਪਰ ਜਾਵੇਗਾ ਕਿ ਸਭ ਕੁਝ ਰੁੜ੍ਹ ਜਾਵੇਗਾ ਅਤੇ ਚਿੰਤਾ ਲੱਗੀ ਰਹਿੰਦੀ ਹੈ ਕਿ ਫਿਰ ਕੀ ਕਰਾਂਗੇ? ਆਪਣੇ ਬੁਢਾਪੇ ਨੂੰ ਬਚਾਉਂਦੇ-ਬਚਾਉਂਦੇ ਅਸੀਂ ਆਪਣੀ ਜਵਾਨੀ ਲੁਟਾ ਦਿੰਦੇ ਹਾਂ। ਅਸੀਂ ਪਰੰਪਰਾ ਨੂੰ ਪਾਲਦੇ-ਪਾਲਦੇ ਕੁੱਬੇ ਹੋ ਗਏ ਹਾਂ। ਅਮਰੀਕਾ ਦੀ ਪਿੱਠ ਉੱਤੇ ਮਰ ਚੁੱਕੀਆਂ ਪਰੰਪਰਾਵਾਂ ਦਾ ਲੱਕ ਤੋੜਵਾਂ ਬੋਝ ਨਹੀਂ ਹੈ, ਉਹਨਾਂ ਨੂੰ ਆਪਣੇ ਭਵਿੱਖ ਦੇ ਰੌਸ਼ਨ ਹੋਣ ਦਾ ਵਿਸ਼ਵਾਸ ਹੈ। ਉਹ ਬੜੇ ਸੁਖੀ ਰਹਿਣੇ ਲੋਕ ਹਨ। ਉਹ ਕੰਮ 'ਭੂਤਾਂ' ਵਾਂਗ ਕਰਦੇ ਹਨ। ਜੇ ਅਸੀਂ ਉਹਨਾਂ ਵਾਂਗ ਕੰਮ ਕਰਨ ਲੱਗ ਜਾਈਏ ਤਾਂ ਚਾਰ ਘੰਟਿਆਂ ਮਗਰੋਂ ਹੀ ਬੇਹੋਸ਼ ਹੋ ਜਾਈਏ। ਅਸੀਂ ਕੰਮ ਤੋਂ ਬਚਣ ਦਾ ਹਰ ਰਾਹ ਲੱਭ ਲਿਆ ਹੈ। ਕੰਮ ਨਾਲ ਲੁੱਕਣਮੀਚੀ ਖੇਡਣਾ ਸਾਡੀ ਕੌਮੀ ਖੇਡ ਹੈ। ਅਸੀਂ ਆਪਣਾ ਐਤਵਾਰ ਕਿਸੇ ਵਿਛੜੀ ਹੋਈ ਆਤਮਾ ਦੀ ਸ਼ਾਂਤੀ ਵਾਸਤੇ ਅਰਦਾਸ ਕਰਨ ਵਿਚ ਲਾਉਂਦੇ ਹਾਂ, ਉਹ ਆਪਣੇ ਪੰਜ ਦਿਨਾਂ ਦੀ ਮਿਹਨਤ ਉਪਰੰਤ ਉਸ ਦਾ ਫਲ ਭੋਗਦੇ ਹਨ। ਅਮਰੀਕਨ ਪਾਪ-ਪੁੰਨ ਤੋਂ ਮੁਕਤ ਹਨ। ਮੈਂ ਵੇਖਿਆ ਹੈ ਕਿ ਅਸੀਂ ਭਾਰਤੀਆਂ ਨੇ ਅਮਰੀਕਾ ਸੰਬੰਧੀ ਅਨੇਕਾਂ ਪੱਖਪਾਤ ਪਾਲੇ ਹੋਏ ਹਨ। ਅਸੀਂ ਉਹਨਾਂ ਦੇ ਦੋਸ਼ ਉਘਾੜ ਕੇ ਆਪਣੇ ਆਪ ਨੂੰ ਤਸੱਲੀ ਦਿੰਦੇ ਹਾਂ। ਅਸੀਂ ਉਹਨਾਂ ਦੀਆਂ ਪ੍ਰਾਪਤੀਆਂ ਨੂੰ ਪਦਾਰਥਕ ਦੱਸ ਕੇ ਆਪਣੀ 'ਅਧਿਆਤਮਕ ਉੱਚਤਾ' ਦਾ ਭੁਲੇਖਾ ਸਿਰਜਦੇ ਹਾਂ। ਮੈਂ ਇਹ ਅਨੁਭਵ ਕੀਤਾ ਹੈ ਕਿ ਸਾਡੇ ਇਹਨਾਂ ਭੁਲੇਖਿਆਂ ਨਾਲ ਉਹਨਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ ਪਰ ਇਹ ਭੁਲੇਖੇ ਸਾਡੇ ਵਿਕਾਸ ਦੇ ਰਾਹ ਵਿਚ ਰੋੜੇ ਬਣੇ ਹੋਏ ਹਨ। ਉਹਨਾਂ 'ਚ ਅਨੇਕਾਂ ਦੋਸ਼ ਹਨ, ਪਰ ਉਹਨਾਂ ਨੇ ਜੀਵਨ ਨੂੰ ਮਾਣਨ ਯੋਗ ਬਣਾਇਆ ਹੈ, ਆਲਾ-ਦੁਆਲਾ ਸਾਫ ਸੁਥਰਾ ਕੀਤਾ ਹੈ।

# ਸ਼ੋਰ ਅਤੇ ਮਨੁੱਖੀ ਸਿਹਤ

□ ਡਾ: ਡੀ. ਪੀ. ਸਿੰਘ

ਅੱਜ ਚਾਰੇ ਪਾਸੇ ਆਵਾਜਾਈ ਦੇ ਸਾਧਨਾਂ ਦਾ ਸ਼ੋਰ, ਕਾਰਖਾਨਿਆਂ ਦੀ ਨਿਰੰਤਰ ਘੂਕਰ ਅਤੇ ਲਾਊਡ ਸਪੀਕਰਾਂ ਰਾਹੀਂ ਪੈਦਾ ਕੀਤੇ ਜਾ ਰਹੇ ਸ਼ੋਰ ਤੋਂ ਮਨੁੱਖ ਪੀੜਤ ਹੈ। ਆਵਾਜਾਈ ਦੇ ਸਾਧਨਾਂ ਅਤੇ ਕਾਰਖਾਨਿਆਂ ਦਾ ਪੈਦਾ ਕੀਤਾ ਸ਼ੋਰ ਤਾਂ ਕਿਵੇਂ ਨਾ ਕਿਵੇਂ ਮਨੁੱਖੀ ਲੋੜ ਨਾਲ ਜੁੜਿਆ ਹੋਇਆ ਹੈ ਪਰ ਲਾਊਡ ਸਪੀਕਰਾਂ ਰਾਹੀਂ ਪੈਦਾ ਕੀਤਾ ਜਾ ਰਿਹਾ ਸ਼ੋਰ ਤਾਂ ਉੱਕਾ ਹੀ ਬੇਲੋੜਾ ਹੈ ਅਤੇ ਲਾਊਡ ਸਪੀਕਰਾਂ ਦੀ ਸਭ ਤੋਂ ਵੱਧ ਵਰਤੋਂ ਧਾਰਮਿਕ ਸਥਾਨਾਂ ਤੋਂ ਕੀਤੀ ਜਾਂਦੀ ਹੈ। ਇਸ ਸਬੰਧੀ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਏ ਬਗੈਰ, ਸਾਨੂੰ ਪੜ੍ਹਨ ਵਾਲੇ ਬੱਚਿਆਂ, ਬਿਮਾਰ ਆਦਮੀਆਂ ਅਤੇ ਕੰਮ ਤੋਂ ਥੱਕ ਕੇ ਆਏ ਲੋਕਾਂ ਲਈ ਸ਼ਾਂਤ ਵਾਤਾਵਰਣ ਦੀ ਲੋੜ ਬਾਰੇ ਚੇਤੰਨ ਕਰਨ ਦੀ ਲੋੜ ਹੈ ਇਸ ਤੋਂ ਇਲਾਵਾ ਵਿਆਹ ਸ਼ਾਦੀਆ ਅਤੇ ਹੋਰ ਅਜਿਹੇ ਇਕੱਠਾਂ ਦੇ ਮੌਕੇ ਤੇ ਲਾਊਡ ਸਪੀਕਰਾਂ ਦੀ ਬੇਲੋੜੀ ਵਰਤੋਂ ਖਿਲਾਫ਼ ਲੋਕ ਰਾਏ ਪੈਦਾ ਕਰਨ ਦੀ ਲੋੜ ਹੈ। ਇਸੇ ਤਰ੍ਹਾਂ ਸਰਕਾਰ ਤੋਂ ਕਾਰਖਾਨਿਆਂ ਨੂੰ ਰਿਹਾਇਸ਼ੀ ਬਸਤੀਆਂ ਤੋਂ ਦੂਰ ਬਨਾਉਣ ਅਤੇ ਸ਼ੋਰ ਘੱਟ ਕਰਨ ਵਾਲੀਆਂ ਮਸ਼ੀਨਾਂ ਲਾਉਣੀਆਂ ਜ਼ਰੂਰੀ ਕਰਨ ਆਦਿ ਲਈ ਕਾਨੂੰਨ ਲਾਗੂ ਕਰਵਾਉਣ ਲਈ ਦਬਾਅ ਪਾਉਣਾ ਚਾਹੀਦਾ ਹੈ।

ਮਨੁੱਖੀ ਸਿਹਤ ਲਈ ਸ਼ੋਰ ਕਿਵੇਂ ਹਾਨੀਕਾਰਕ ਹੈ ਅਤੇ ਸ਼ੋਰ ਦਾ ਪੱਧਰ ਕਿਸ ਸਥਿਤੀ ਤੀਕ ਪਹੁੰਚਿਆ ਹੋਇਆ ਹੈ ਇਸ ਸਬੰਧੀ ਪਾਠਕਾਂ ਦੀ ਜਾਣਕਾਰੀ ਲਈ ਅਸੀਂ ਅੱਗੇ ਡਾ: ਡੀ. ਪੀ. ਸਿੰਘ ਦਾ ਲੇਖ ਪ੍ਰਕਾਸ਼ਤ ਕਰ ਰਹੇ ਹਾਂ। **—ਸੰਪਾਦਕ**

ਸ਼ੋਰ ਕਿਸੇ ਵੀ ਅਣਚਾਹੀ ਆਵਾਜ਼ ਨੂੰ ਕਿਹਾ ਜਾਂਦਾ ਹੈ। ਵਿਗਿਆਨਕ ਤੌਰ 'ਤੇ ਸ਼ੋਰ ਇਕ ਅਜਿਹੀ ਪੇਚੀਦਾ ਆਵਾਜ਼ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਕਿਸੇ ਵੀ ਇਕਸੁਰਤਾ ਦੀ ਕਮੀ ਹੋਵੇ ਜਾਂ ਜੋ ਸੁਣਨ ਵਾਲੇ ਉੱਪਰ ਮਨੋਵਿਗਿਆਨਕ ਤੌਰ 'ਤੇ ਅਣਚਾਹੀ ਆਵਾਜ਼ ਦਾ ਅਸਰ ਕਰੇ।

ਸ਼ੋਰ ਮਨੁੱਖੀ ਸੁਭਾਅ ਵਿਚ ਖਿਝ ਜਾਂ ਤਣਾਓ ਪੈਦਾ ਕਰਦਾ ਹੈ। ਕਈ ਹਾਲਤਾਂ ਵਿਚ ਤਾਂ ਸ਼ੋਰ ਦਾ ਵਧੇਰੇ ਸਤਰ ਮਨੁੱਖ ਦੀ ਸੁਣਨ ਸ਼ਕਤੀ ਨੂੰ ਨੁਕਸਾਨ ਪਹੁੰਚਾਉਣ ਦੀ ਸਮ-ਰੱਥਾ ਵੀ ਰੱਖਦਾ ਹੈ। ਹੌਲੀ-ਹੌਲੀ ਅਣਜਾਣੇ ਹੀ ਮਨੁੱਖ ਵਧਦੇ ਆਵਾਜ਼ੀ ਸਤਰ ਦਾ ਆਦੀ ਹੁੰਦਾ ਹੋਇਆ ਮਨੋ-ਵਿਗਿਆਨਕ ਅਤੇ ਸਰੀਰਕ ਤੌਰ 'ਤੇ ਗਿਰਾਵਟ ਵਲ ਜਾ ਰਿਹਾ ਹੈ।

ਕਿਉਂਕਿ ਸ਼ੋਰ, ਪ੍ਰਦੂਸ਼ਿਤ ਹਵਾ ਜਾਂ ਪਾਣੀ ਦੀ ਤਰ੍ਹਾਂ ਮਨੁੱਖੀ ਸਿਹਤ ਲਈ ਪ੍ਰਤੱਖ ਅਤੇ ਫੌਰਨ ਖਤਰੇ ਦਾ ਕਾਰਨ ਨਹੀਂ ਬਣਦਾ। ਇਸੇ ਕਰ ਕੇ ਆਮ ਲੋਕਾਂ ਵਿਚ ਸ਼ੋਰ ਪ੍ਰਤੀ ਚੇਤਨਾ ਦੀ ਕਮੀ ਹੈ ਅਤੇ ਇਸੇ ਕਾਰਨ ਸ਼ੋਰ ਨੂੰ ਘੱਟ ਕਰਨ ਸੰਬੰਧੀ ਪਾਬੰਦੀ ਦੀ ਘਾਟ ਵੀ।

## ਮਾਪ ਦਰਜਾ

ਸ਼ੋਰ ਸ਼ਰਾਬਾ ਮਾਪਣ ਦਾ ਨਾਪ ਹੈ ਡੈਸੀਬਲ (dB)। ਡੈਸੀਬਲ ਇਕ ਅਜਿਹਾ ਮਾਪ ਹੈ ਜੋ ਮਨੁੱਖੀ ਕੰਨ ਦੁਆਰਾ ਸੁਣੀ ਜਾ ਸਕਣ ਵਾਲੀ ਸਭ ਤੋਂ ਹਲਕੀ ਆਵਾਜ਼ ਉੱਪਰ ਨਿਰਭਰ ਹੈ। ਜਿਸ ਪੈਮਾਨੇ ਦਾ ਮਾਪ ਲਾਗਰਿਥਮਕ ਹੈ ਜਿਸ ਦਾ ਭਾਵ ਹੈ ਕਿ 10 ਡੈਸੀਬਲ ਆਵਾਜ਼ ਵਾਧੇ ਦਾ ਮਤਲਬ ਹੈ 10 ਗੁਣਾਂ ਜ਼ਿਆਦਾ ਆਵਾਜ਼। 20 ਡੈਸੀਬਲ ਆਵਾਜ਼ ਸਤਰ ਦਾ ਮਤਲਬ ਹੈ 100 ਗੁਣਾਂ ਜ਼ਿਆਦਾ ਆਵਾਜ਼ ਵਾਧਾ ਅਤੇ 30 ਡੈਸੀਬਲ ਆਵਾਜ਼ ਸਤਰ ਦੇ ਵਾਧੇ ਦਾ ਮਤ-ਲਬ 1000 ਗੁਣਾਂ ਜ਼ਿਆਦਾ ਆਵਾਜ਼ ਆਦਿ।

ਆਵਾਜ਼ ਦੇ ਬਹੁਤ ਸਾਰੇ ਪ੍ਰਭਾਵ ਉਸ ਦੇ ਸਤਰ ਉੱਪਰ ਨਿਰਭਰ ਕਰਦੇ ਹਨ। ਇਕ ਫੁਸਫੁਸਾਹਟ ਦਾ ਆਵਾਜ਼ੀ ਸਤਰ ਹੁੰਦਾ ਹੈ 10 ਡੈਸੀਬਲ। ਮਨੁੱਖੀ ਸਾਹ ਤੋਂ ਪੈਦਾ ਆਵਾਜ਼ ਦਾ ਸਤਰ ਵੀ 10 ਡੈਸੀਬਲ ਹੀ ਹੁੰਦਾ ਹੈ। ਦਰਖਤਾਂ ਵਿਚ ਹਵਾ ਦੀ ਸਰਸਰਾਹਟ 20 ਡੈਸੀਬਲ ਹੁੰਦੀ ਹੈ। ਘਰ ਵਿਚ ਲੱਗੀ ਕੰਧ ਘੜੀ ਦੀ ਟਿਕ ਟਿਕ 30 ਡੈਸੀ-ਬਲ ਆਵਾਜ਼ ਸਤਰ ਵਾਲੀ ਹੁੰਦੀ ਹੈ। ਆਮ ਮਨੁੱਖੀ ਗੱਲਬਾਤ ਦਾ ਸਤਰ ਵੀ 30 ਡੈਸੀਬਲ ਹੀ ਹੁੰਦਾ ਹੈ ਜਦ ਕਿ ਰੇਡੀਓ ਤੋਂ ਪੈਦਾ ਹੋਇਆ ਸੰਗੀਤ ਦਾ ਆਵਾਜ਼ੀ ਸਤਰ 50 ਤੋਂ 60 dB ਤਕ ਹੁੰਦਾ ਹੈ। ਆਵਾਜਾਈ ਦੇ ਸਾਧਨਾਂ ਤੋਂ ਪੈਦਾ ਸ਼ੋਰ 60 ਤੋਂ 90 dB ਤੱਕ ਹੁੰਦਾ ਹੈ। ਜਦ ਕਿ ਵਿਆਹ-ਸ਼ਾਦੀਆਂ ਉੱਪਰ ਲਾਏ ਲਾਊਡ ਸਪੀਕਰਾਂ ਤੋਂ ਉਤਪੰਨ ਸੰਗੀਤ ਜਾਂ ਰੌਲੇ-ਰੱਪੇ ਦਾ ਆਵਾਜ਼ੀ ਸਤਰ 120 dB ਤਕ ਪਹੁੰਚ ਜਾਂਦਾ ਹੈ। ਜੈਟ ਜਹਾਜ਼ ਤੋਂ ਪੈਦਾ ਹੋਇਆ ਸ਼ੋਰ, 25 ਮੀਟਰ ਦੀ ਦੂਰੀ ਉੱਤੇ, 140 dB ਤਕ ਸਤਰ ਰੱਖਦਾ ਹੈ। ਜਦ ਕਿ ਵਿਸ਼ਵ ਸਿਹਤ ਸੰਸਥਾ ਦੁਆਰਾ ਨਿਰਧਾਰਤ,



ਮਨੁੱਖੀ ਸਿਹਤ ਸੁਰੱਖਿਆ ਆਵਾਜ਼ੀ ਸਤਰ ਹੈ 45 dB ਰਾਤ ਨੂੰ ਅਤੇ 55 dB ਦਿਨ ਵਕਤ।

ਸ਼ੋਰ ਜਾਂ ਫ਼ਾਲਤੂ ਆਵਾਜ਼ ਵੀ ਜ਼ਹਿਰੀਲੇ ਰਸਾਇਣਕ ਮਾਦਿਆਂ ਨਾਲੋਂ ਘੱਟ ਪ੍ਰਦੂਸ਼ਨ-ਕਰਤਾ ਨਹੀਂ ਹੈ। ਬਹੁਤ ਜ਼ਿਆਦਾ ਸਤਰ ਵਾਲਾ ਸ਼ੋਰ ਸੁਨਣ ਸ਼ਕਤੀ ਨੂੰ ਕਮਜ਼ੋਰ ਕਰਦਾ ਹੈ। ਨਾੜੀ ਅਤੇ ਜਜ਼ਬਾਤੀ ਤਣਾਓ ਪੈਦਾ ਕਰਦਾ ਹੈ ਜੋ ਤੇਜ਼ ਖ਼ੂਨੀ ਦਬਾਓ ਦਾ ਕਾਰਨ ਬਣਦਾ ਹੈ। ਦਿਲ ਸਬੰਧੀ ਬੀਮਾਰੀਆਂ ਅਤੇ ਮਨੋਵਿਗਿਆਨਕ ਤੇ ਸਰੀਰਕ ਔਕੜਾਂ ਨੂੰ ਉਤਪੰਨ ਕਰਦਾ ਹੈ।

## ਭੈੜੇ ਪ੍ਰਭਾਵ

ਸ਼ੋਰ ਦਾ ਬਦਲਵਾਂ ਸਤਰ ਨੀਂਦ ਲਈ ਬਹੁਤ ਵਿਘਨ ਪੈਦਾ ਕਰਨ ਵਾਲਾ ਹੁੰਦਾ ਹੈ। ਬਜ਼ੁਰਗ ਅਤੇ ਬੀਮਾਰ ਲੋਕ ਜਾਂ ਫਿਰ ਮਾਨਸਿਕ ਰੋਗ ਤੋਂ ਪੀੜਤ ਵਿਅਕਤੀ ਅਤੇ ਛੋਟੇ ਬੱਚੇ ਸ਼ੋਰ ਪ੍ਰਤੀ ਬਹੁਤ ਹੀ ਸੰਵੇਦਨਸ਼ੀਲ ਹੁੰਦੇ ਹਨ ਅਤੇ ਅਜਿਹੇ ਲੋਕ ਫ਼ਾਲਤੂ ਸ਼ੋਰ ਕਾਰਨ ਆਪਣੀ ਨੀਂਦ ਤੋਂ ਸਹਿਜੇ ਹੀ ਉਖੜ ਜਾਂਦੇ ਹਨ।

ਅਚਨਚੇਤ ਅਤੇ ਅਣਜਾਣਿਆ ਸ਼ੋਰ ਮਨੁੱਖੀ ਸਰੀਰ ਵਿਚ ਖਾਸ ਕਰ ਖ਼ੂਨ ਦੇ ਦਬਾਓ, ਧੜਕਣ ਅਤੇ ਤੰਤੂ-ਸੁੰਗੜਣ ਕਿਰਿਆਵਾਂ ਆਦਿ ਕਾਰਜਾਂ ਵਿਚ ਵੱਡੀ ਤਬਦੀਲੀ ਪੈਦਾ ਕਰਦਾ ਹੈ। ਇਸ ਤੋਂ ਇਲਾਵਾ ਪਾਚਣ ਪ੍ਰਣਾਲੀ, ਮਿਹਦੇ ਦੇ ਤੰਤੂਆਂ ਦੀ ਸੁੰਗੜਣ ਕਿਰਿਆ, ਥੁੱਕ ਦਾ ਵਹਾ ਅਤੇ ਮਿਹਦੇ ਅੰਦਰਲੇ ਪਾਚਣ ਰਸਾਂ ਆਦਿ ਉੱਪਰ ਵੀ ਗੰਭੀਰ ਨੁਕਸਾਨਦੇਹ ਅਸਰ ਹੁੰਦਾ ਹੈ। ਦਿਲ ਅਤੇ ਨਾੜੀ ਸੰਬੰਧੀ ਵਿਕਾਰਾਂ ਦੀ ਉਤਪਤੀ ਤੋਂ ਇਲਾਵਾ ਕੰਨਾਂ, ਨੱਕ ਅਤੇ ਗਲੇ ਦੇ ਵਿਕਾਰਾਂ ਦਾ ਪੈਦਾ ਹੋਣਾ, ਤੇਜ਼ ਸ਼ੋਰ ਦੇ ਹਾਨੀਕਾਰਕ ਪ੍ਰਭਾਵਾਂ ਵਿਚੋਂ ਇਕ ਵੱਡਾ ਨੁਕਸਾਨਦੇਹ ਪ੍ਰਭਾਵ ਹੈ।

ਫ਼ਾਲਤੂ ਸ਼ੋਰ ਸਿਹਤ ਲਈ ਖਤਰਾ ਹੀ ਨਹੀਂ ਮਨੁੱਖ ਦੀ ਕੰਮ ਕਰਨ ਦੀ ਯੋਗਤਾ ਨੂੰ ਵੀ ਘਟਾਉਂਦਾ ਹੈ। ਤੇਜ਼ ਸ਼ੋਰ ਤੋਂ ਪ੍ਰਭਾਵਿਤ ਮਨੁੱਖ ਦੇ ਸੁਭਾਅ ਵਿਚ ਚਿੜਚਿੜਾਪਣ, ਤਣਾਓ, ਗੁੱਸਾ, ਉਨੀਂਦਰਾ ਅਤੇ ਡਰ ਆਦਿ ਮਨੋਵਿਗਿਆਨਕ ਪ੍ਰਭਾਵ ਦੇਖੇ ਗਏ ਹਨ।

ਤੇਜ਼ ਆਵਾਜ਼ ਕੰਨਾਂ ਨੂੰ ਨੁਕਸਾਨ ਪਹੁੰਚਾਉਂਦੀ ਹੈ ਅਤੇ ਸੁਨਣ ਸਮਰੱਥਾ ਨੂੰ ਪ੍ਰਭਾਵਿਤ ਕਰਦੀ ਹੈ। ਸੰਚਾਰ ਕਾਰਜਾਂ ਵਿਚ ਅੜਚਣ ਬਣਦੀ ਹੈ। ਇਹ ਮਨੁੱਖੀ ਪ੍ਰੇਸ਼ਾਨੀ ਦਾ ਕਾਰਨ ਬਨਣ ਦੇ ਨਾਲ-ਨਾਲ ਸਰੀਰ ਵਿਚ ਥਕਾਵਟ ਪੈਦਾ ਕਰਦੀ ਹੈ ਅਤੇ ਉਸ ਦੀ ਕਾਰਜ ਕੁਸ਼ਲਤਾ ਘਟਾਉਂਦੀ ਹੈ। ਕਈ ਵਾਰ ਤਾਂ ਵਧੇਰੇ ਸ਼ੋਰ, ਚਿਤਾਵਨੀ ਸੁਨੇਹੇ ਨੂੰ ਆਪਣੇ ਵਿਚ ਛੁਪਾ ਦੁਰਘਟਨਾ ਦਾ ਕਾਰਨ ਵੀ ਬਣਦਾ ਹੈ।

ਭਾਰਤ ਦੇ ਸਾਰੇ ਸ਼ਹਿਰ ਅਤੇ ਕਸਬੇ ਵੱਖ-ਵੱਖ ਮਾਤਰਾ ਵਿਚ ਆਵਾਜ਼ੀ ਪ੍ਰਦੂਸ਼ਨ ਦਾ ਸ਼ਿਕਾਰ ਹਨ। ਵੱਡੇ ਸ਼ਹਿਰਾਂ ਵਿਚ ਤਾਂ ਖ਼ਾਸ ਮੁਸ਼ਕਲ ਹੈ ਜਿਥੇ ਆਵਾਜਾਈ ਦੇ ਸਾਧਨਾਂ ਤੋਂ ਉਪਜਣ ਵਾਲੇ ਸ਼ੋਰ ਨੇ ਵੱਡਾ ਖ਼ਤਰਾ ਪੈਦਾ ਕਰ ਦਿੱਤਾ ਹੈ। ਰਿਪੋਰਟ ਮੁਤਾਬਕ ਬੰਬਈ ਵਿਖੇ ਆਮ ਆਵਾਜ਼ੀ ਸਤਰ 57 dB ਤੋਂ 105dB ਤਕ ਰਹਿੰਦਾ ਹੈ। ਦਿੱਲੀ ਅਤੇ ਕਲਕੱਤਾ ਵਿਖੇ ਕੀਤੀ ਜਾਂਚ ਤੋਂ ਪਤਾ ਚਲਦਾ ਹੈ ਕਿ ਉੱਥੋਂ ਦਾ ਆਵਾਜ਼ੀ ਸਤਰ 95 dB ਦੇ ਲਗਪਗ ਹੈ ਜੋ ਸੁਰੱਖਿਆ ਸੀਮਾਂ (45dB) ਤੋਂ ਕਿਤੇ ਜ਼ਿਆਦਾ ਹੈ। ਭਾਰਤੀ ਡਾਕਟਰੀ ਖੋਜ ਸੰਸਥਾ ਅਤੇ ਵਿਗਿਆਨ ਤੇ ਤਕਨੀਕੀ ਵਿਭਾਗ ਦੁਆਰਾ 1977 ਤੋਂ 1982 ਤਕ ਕੀਤੀ ਜਾਂਚ ਮੁਤਾਬਕ ਇਹ ਦੇਖਿਆ ਗਿਆ ਕਿ ਭਾਰਤ ਵਿਚ ਸ਼ਹਿਰੀ ਆਬਾਦੀ ਦਾ ਦਸ ਪ੍ਰਤੀਸ਼ਤ ਤੋਂ ਵੱਧ ਹਿੱਸਾ ਸੁਨਣ ਸਬੰਧੀ ਬੀਮਾਰੀਆਂ ਤੋਂ ਪੀੜਤ ਹੈ। ਇਕ ਹੋਰ ਜਾਂਚ ਮੁਤਾਬਕ ਸਾਡੇ ਸ਼ਹਿਰਾਂ ਵਿਚ ਫੇਰੀ ਵਾਲੇ, ਲਾਟਰੀ ਟਿਕਟ ਵੇਚਣ ਵਾਲੇ, ਮੋਚੀ, ਡਰਾਈਵਰ ਤੇ ਹੋਰ ਕਈ ਵਰਗ ਦੇ ਲੋਕ ਲਗਪਗ 100dB ਤਕ ਆਵਾਜ਼ੀ ਸਤਰ ਨੂੰ ਹਰ ਰੋਜ਼ 12 ਘੰਟੇ ਤਕ ਸਹਿਣ ਕਰਦੇ ਹਨ। ਅਜਿਹੇ ਲੋਕਾਂ ਦਾ ਮੁੱਖ ਹਿੱਸਾ ਬੋਲੇਪਣ ਜਾਂ ਸੁਨਣ ਸਬੰਧੀ ਬੀਮਾਰੀਆਂ ਦਾ ਸ਼ਿਕਾਰ ਪਾਇਆ ਗਿਆ ਹੈ। ਲਗਪਗ 40 ਪ੍ਰਤੀਸ਼ਤ ਅਜਿਹੇ ਲੋਕ 'ਟਿਨੀਟੱਸ' (ਕੰਨਾਂ ਵਿਚ ਖਿਝਾਊ ਗੂੰਜ) ਬੀਮਾਰੀ ਦੇ ਮਰੀਜ਼ ਪਾਏ ਗਏ ਹਨ।

## ਸ਼ੋਰ ਅਤੇ ਵਾਤਾਵਰਣ

ਇਸ ਸਾਰੇ ਮਾਮਲੇ ਵਿਚ ਲਾਊਡ ਸਪੀਕਰਾਂ ਦੀ ਬੇਲੋੜੀਂ ਦੀ ਵਰਤੋਂ ਮੁੱਖ ਦੋਸ਼ੀ ਹੈ। ਨਵੇਂ ਸਾਲ ਦੇ ਸ਼ੁਰੂ ਤੋਂ ਲੈ ਕੇ ਭਾਰਤੀ ਘਰਾਂ ਵਿਚ ਕੋਈ ਵੀ ਦਿਨ ਜਾਂ ਤਿਉਹਾਰ ਉੱਚੀ ਸੰਗੀਤ ਪੈਦਾ ਕਰਨ ਵਾਲੇ ਲਾਊਡ ਸਪੀਕਰ ਤੋਂ ਬਿਨਾਂ ਕਦੇ ਸੰਪੂਰਨ ਹੀ ਨਹੀਂ ਸਮਝਿਆ ਜਾਂਦਾ ਹੈ। ਭਾਵੇਂ ਇਹ ਸ਼ਾਦੀ ਦਾ ਮੌਕਾ ਹੋਵੇ, ਤਿਉਹਾਰ ਹੋਵੇ, ਪ੍ਰਾਰਥਨਾ ਸਭਾ ਹੋਵੇ ਤੇ ਜਾਂ ਫਿਰ ਕਿਸੇ ਦਾ ਅੰਤਮ ਸੰਸਕਾਰ ਇਕੱਠ ਹੀ ਕਿਉਂ ਨਾ ਹੋਵੇ, ਲਾਊਡ ਸਪੀਕਰ ਦੀ ਵਰਤੋਂ, ਭਾਰਤੀ ਸਮਾਜ ਦਾ ਅਟੁੱਟਵਾਂ ਅੰਗ ਹੈ ਤੇ ਨਾਲ ਹੀ ਹੈ ਫਾਲਤੂ ਤੇ ਉੱਚੀ ਸਤਰ ਵਾਲੀ ਆਵਾਜ਼ ਨਾਲ ਪੈਦਾ ਹੁੰਦਾ ਆਵਾਜ਼ੀ ਪ੍ਰਦੂਸ਼ਨ। ਇਸ ਤੋਂ ਇਲਾਵਾ ਆਵਾਜ਼ੀ ਪ੍ਰਦੂਸ਼ਨ ਦੇ ਸੋਮੇ

ਹਨ—ਸੜਕ ਤੇ ਰੇਲ ਆਵਾਜਾਈ ਸਾਧਨ, ਹਵਾਈ ਜਹਾਜ਼ ਅਤੇ ਉਦਯੋਗਿਕ ਮਸ਼ੀਨਰੀ ਦੀ ਫਾਲਤੂ ਆਵਾਜ਼, ਤੇਜ਼ ਆਵਾਜ਼ ਵਾਲੇ ਭੋਂਪੂ ਅਤੇ ਪਟਾਕੇ। ਇਮਾਰਤਾਂ ਦੀ ਗਲਤ ਰੂਪ-ਰੇਖਾ ਵੀ ਉਨ੍ਹਾਂ ਦਾ ਅੰਦਰੂਨੀ ਆਵਾਜ਼ੀ ਸਤਰ ਵਧਾਉਣ ਵਿਚ ਵੱਡਾ ਹਿੱਸਾ ਪਾਉਂਦੀ ਹੈ। ਭਾਰਤ ਵਿਚ ਸਕੂਲਾਂ, ਕਾਲਜਾਂ, ਹਸਪਤਾਲਾਂ, ਸਿਨੇਮਾ ਘਰਾਂ, ਪ੍ਰਾਰਥਨਾ ਸਥਾਨਾਂ, ਸਭਾ ਭਵਨਾਂ, ਹੋਟਲਾਂ ਅਤੇ ਕਾਰਖਾਨਿਆਂ ਦੀਆਂ ਇਮਾਰਤਾਂ ਦੀ ਗਲਤ ਬਣਤਰ, ਜੋ ਉੱਥੇ ਪੈਦਾ ਆਵਾਜ਼ੀ ਸਤਰ ਨੂੰ ਬਿਨਾਂ ਜਾਂਚੇ ਤੇ ਜਾਣੇ ਬਣਾਈ ਜਾਂਦੀ ਹੈ ਅਜਿਹੇ ਸਥਾਨਾਂ ਤੋਂ ਉਤਪੰਨ ਆਵਾਜ਼ੀ ਸਤਰ ਨੂੰ ਵਧਾਉਣ ਵਿਚ ਵੱਡਾ ਹਿੱਸਾ ਪਾਉਂਦੀ ਹੈ।

ਬਹੁਤ ਘੱਟ ਲੋਕ ਚੰਗੇ ਆਵਾਜ਼ੀ ਸਤਰ ਪ੍ਰਤੀ ਸੁਚੇਤ ਹਨ। ਆਵਾਜ਼ੀ ਸੋਖਣ ਵਿਧੀ, ਜੋ ਆਵਾਜ਼ ਸੋਖਣ ਪਦਾਰਥਾਂ (ਜਿਵੇਂ ਕਿ ਐਸਬੈਸਟਾਸ, ਗਲਾਸ ਜਾਂ ਮਿਨਰਲ ਵੂਲ ਆਦਿ) ਦੀ ਵਰਤੋਂ ਕਰਦੀ ਹੈ, ਆਵਾਜ਼ੀ ਪ੍ਰਦੂਸ਼ਨ ਨੂੰ ਨੱਥ ਪਾਉਣ ਲਈ ਕਾਫੀ ਲਾਹੇਵੰਦ ਹੈ।

ਉਦਯੋਗਾਂ ਵਿਚ ਆਵਾਜ਼ੀ ਪ੍ਰਦੂਸ਼ਨ ਸਮੱਸਿਆ ਚੰਗੇਰੇ ਯੋਜਨਾਬੱਧ ਢੰਗਾਂ ਰਾਹੀਂ, ਮਸ਼ੀਨਰੀ ਦੀ ਸਮੇਂ-ਸਮੇਂ ਲੋੜੀਂਦੀ ਜਾਂਚ ਅਤੇ ਤਬਦੀਲੀ ਰਾਹੀਂ, ਕਾਬੂ ਕੀਤੀ ਜਾ ਸਕਦੀ ਹੈ। ਵਧੇਰੇ ਆਵਾਜ਼ੀ ਸਤਰ ਵਾਲੇ ਖੇਤਰ ਵਿਚ ਕੰਮ ਕਰ ਰਹੇ ਵਿਅਕਤੀਆਂ ਲਈ ਕੰਨ ਸੁਰੱਖਿਅਤ ਯੰਤਰ ਤੇ ਲੋਹੇ ਦੇ ਟੋਪ ਆਦਿ ਦੀ ਵਰਤੋਂ ਆਵਾਜ਼ੀ ਪ੍ਰਦੂਸ਼ਨ ਤੋਂ ਬਚਾ ਸਕਦੀ ਹੈ।

ਚੰਗੇਰੇ ਯੋਜਨਾਬੱਧ ਵਿਕਾਸ ਰਾਹੀਂ, ਸ਼ੋਰਗੁਲ ਵਾਲੇ ਕਾਰਖਾਨੇ ਜਾਂ ਵਧੇਰੇ ਆਵਾਜਾਈ ਵਾਲੀਆਂ ਸੜਕਾਂ ਆਦਿ ਨੂੰ ਰਿਹਾਇਸ਼ ਸਥਾਨਾਂ ਤੋਂ ਦੂਰ ਬਣਾ ਕੇ ਲੋਕਾਂ ਨੂੰ ਇਸ ਪ੍ਰਦੂਸ਼ਨ ਤੋਂ ਬਚਾਇਆ ਜਾ ਸਕਦਾ ਹੈ।

ਆਵਾਜਾਈ ਸਾਧਨਾਂ ਤੋਂ ਉਤਪੰਨ ਆਵਾਜ਼ੀ ਪ੍ਰਦੂਸ਼ਨ, ਵਧੇਰੇ ਸਹੀ ਅਤੇ ਸਖ਼ਤ ਨਿਯਮਾਂ ਦੀ ਪਾਲਣਾ ਨਾਲ ਕਾਬੂ ਕੀਤਾ ਜਾ ਸਕਦਾ ਹੈ। ਗੱਡੀਆਂ ਦੀ ਆਵਾਜ਼ੀ ਸਤਰ ਮੁਤਾਬਕ ਬਣਾਈ ਬਣਤਰ ਅਤੇ ਲੋੜ ਸਮੇਂ ਯੋਗ ਮੁਰੰਮਤ ਇਸ ਪ੍ਰਦੂਸ਼ਨ ਨੂੰ ਰੋਕਣ ਵਿਚ ਮਹੱਤਵਪੂਰਨ ਹਿੱਸਾ ਪਾ ਸਕਦੇ ਹਨ।

ਜਨਤਕ ਸਥਾਨਾਂ ਉੱਪਰ ਫਾਲਤੂ ਆਵਾਜ਼ੀ ਸਮੱਸਿਆ ਨੂੰ ਕਾਬੂ ਕਰਨ ਲਈ ਲੋਕਾਂ ਵਿਚ ਇਸ ਪ੍ਰਦੂਸ਼ਨ ਦੇ ਭੈੜੇ ਪ੍ਰਭਾਵਾਂ ਪ੍ਰਤੀ ਚੇਤਨਤਾ ਪੈਦਾ ਕਰਨਾ ਮੁੱਖ ਤੌਰ 'ਤੇ ਸਹਾਇਕ ਹੋ ਸਕਦਾ ਹੈ।

**ਰੋਕਥਾਮ**

ਭਾਰਤ ਵਿਚ ਆਵਾਜ਼ੀ ਪ੍ਰਦੂਸ਼ਨ ਨੂੰ ਰੋਕਣ ਦੀਆਂ ਕੋਸ਼ਿਸ਼ਾਂ ਵਲ ਵਧੇਰੇ ਧਿਆਨ ਨਹੀਂ ਦਿੱਤਾ ਗਿਆ। 1947 ਵਿਚ ਲੋਕ ਸਭਾ ਨੇ ਆਵਾਜ਼ੀ ਪ੍ਰਦੂਸ਼ਨ ਰੋਕ ਕਾਨੂੰਨ, ਵਾਤਾਵਰਨ ਪ੍ਰਦੂਸ਼ਨ ਰੋਕ ਕਾਨੂੰਨ ਦੇ ਭਾਗ ਵਜੋਂ ਹੀ ਪਾਸ ਕੀਤਾ ਸੀ। ਪ੍ਰੰਤੂ ਬਹੁਤ ਹੀ ਘੱਟ ਰਾਜ ਸਰਕਾਰਾਂ ਨੇ ਆਵਾਜ਼ੀ ਪ੍ਰਦੂਸ਼ਨ ਰੋਕ ਕਾਨੂੰਨ ਦੇ ਠੀਕ ਲਾਗੂ ਹੋਣ ਪ੍ਰਤੀ ਸੁਚੇਤ ਦ੍ਰਿਸ਼ਟੀ ਦਰਸਾਈ ਹੈ।

ਅੱਜ ਲੋੜ ਹੈ ਆਵਾਜ਼ੀ ਪ੍ਰਦੂਸ਼ਨ ਰੋਕਥਾਮ ਦੀ, ਆਮ ਜਨਤਾ ਨੂੰ ਇਸ ਦੇ ਭੈੜੇ ਭਾਵਾਂ ਪ੍ਰਤੀ ਚੇਤੰਨ ਕਰਨ ਦੀ। ਆਵਾਜ਼ੀ ਪ੍ਰਦੂਸ਼ਨ ਦੇ ਸਮਾਜਿਕ, ਸਰੀਰਕ ਤੇ ਦਿਮਾਗੀ ਬੁਰੇ ਅਸਰਾਂ ਬਾਰੇ ਜਨਤਕ ਜਾਗ੍ਰਿਤੀ ਪੈਦਾ ਕਰਨ ਵਿਚ ਰੇਡੀਓ, ਟੀ. ਵੀ., ਅਖਬਾਰਾਂ ਅਤੇ ਮੈਗਜ਼ੀਨ ਆਦਿ ਪ੍ਰਚਾਰ ਸਾਧਨ ਇਕ ਅਹਿਮ ਰੋਲ ਅਦਾ ਕਰ ਸਕਦੇ ਹਨ।

---

**ਵਡੇਰੀ ਉਮਰ ਦੇ ਮਨੋਵਿਗਿਆਨਿਕ ਅਸਰ**

(ਸਫ਼ਾ 9 ਦੀ ਬਾਕੀ)

ਆਪ ਨੂੰ ਮਾਨਸਿਕ ਤੌਰ ਤੇ ਤਿਆਰ-ਬਰ-ਤਿਆਰ ਰੱਖਣਾ ਚਾਹੀਦਾ ਹੈ। ਤੁਹਾਡੇ ਮਨ ਅੰਦਰ ਇਹ ਵਿਚਾਰ ਸਪੱਸ਼ਟ ਰੂਪ ਵਿਚ ਹੋਵੇ ਕਿ ਇਹ ਪੁਲ ਤਾਂ ਪਾਰ ਕਰਨਾ ਹੀ ਹੈ ਕਿਉਂ ਨਾ ਜ਼ਿੰਦਾ-ਦਿਲੀ ਨਾਲ ਪਾਰ ਕਰੀਏ। ਇਸ ਮਨ ਅੰਦਰ ਜਿਸ ਤਰ੍ਹਾਂ ਕਿ ਦੱਸਿਆ ਜਾ ਚੁਕਿਆ ਹੈ ਕੁਝ ਕਰਨ ਦੀ ਸਮਰੱਥਾ (ਖ਼ਾਸ ਤੌਰ ਤੇ ਨਵਾਂ) ਘੱਟ ਜਾਂਦੀ ਹੈ ਜਾਂ ਬਿਲਕੁਲ ਖ਼ਤਮ ਹੋ ਜਾਂਦੀ ਹੈ ਇਸੇ ਕਰਕੇ ਭਵਿੱਖ ਦੇ ਬੁਢਾਪੇ ਨੂੰ ਸੁਖੀ ਲੰਘਾਉਣ ਦੀ ਸਕੀਮ ਮੁਢ ਤੋਂ ਹੀ ਦਿਮਾਗ ਅੰਦਰ ਬਣਾ ਲਈ ਜਾਣੀ ਚਾਹੀਦੀ ਹੈ। ਬਹੁਤ ਲੋਕ ਲਗਾਤਾਰ ਆਮਦਨ ਸੁਰੱਖਿਅਤ ਕਰਨ ਲਈ ਧਨ ਬਚਾਉਣਾ ਸ਼ੁਰੂ ਕਰ ਦਿੰਦੇ ਹਨ ਤਾਂ ਕਿ ਬੁਢਾਪੇ ਦੀ ਦਸਰਿਆਂ ਉੱਪਰ ਨਿਰਭਰਤਾ ਘਟਾਈ ਜਾ ਸਕੇ। ਇਸ ਤਰ੍ਹਾਂ ਉਨ੍ਹਾਂ ਨੂੰ ਅਜਿਹਾ ਪ੍ਰਬੰਧ ਵੀ ਕਰ ਲੈਣਾ ਚਾਹੀਦਾ ਹੈ ਕਿ ਕੰਮ ਤੋਂ ਫਾਰਗ ਹੋਣ ਬਾਅਦ ਉਹ ਪੈਦਾ ਹੋਣ ਵਾਲੇ ਖਲਾਅ ਨੂੰ ਪੂਰ ਸਕਣ। ਉਹਨਾਂ ਨੂੰ ਖੁਦ ਹੀ ਸਮਾਂ ਬਿਤਾਉਣ ਅਤੇ ਆਪਣੀ ਦਿਲਚਸਪੀ ਜਾਂ ਮਨੋਰੰਜਨ ਦੇ ਸਾਧਨ ਤਲਾਸ਼ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ।



# ਵਿਦਿਆ ਕੀ ਹੈ ?

□ ਐਨਾਤੋਲੀ ਲੂਨਾਚਾਰਸਕੀ
ਅਨੁ: □ ਪ੍ਰੋ: ਮੇਘਦੂਤ

ਸਭ ਤੋਂ ਪਹਿਲੀ ਗੱਲ, ਵਿਦਿਆ ਕੀ ਹੈ ? ਇਸ ਦੀ ਪਰਿਭਾਸ਼ਾ ਐਨੀ ਸੌਖੀ ਨਹੀਂ।......

ਪੜ੍ਹਿਆ ਗੁਣਿਆ ਵਿਅਕਤੀ ਉਹ ਹੁੰਦਾ ਹੈ, ਜਿਸ ਵਿਚ ਮਨੁੱਖੀ ਗੁਣ ਭਾਰੂ ਹੋਣ। ਤੁਸੀਂ ਜਾਣਦੇ ਹੀ ਹੋ ਕਿ ਕਿਵੇਂ ਧਾਰਮਿਕ ਲੋਕ ਇਹ ਕਿਹਾ ਕਰਦੇ ਸਨ ਕਿ ਬੰਦਾ ਤਾਂ ਰੱਬ ਦੇ ਰੂਪ ਵਜੋਂ ਹੀ ਸਿਰਜਿਆ ਗਿਆ ਸੀ ਅਤੇ ਉਸ ਵਿਚ ਰੱਬ ਵਰਗਾ ਕੁਝ ਹੁੰਦਾ ਸੀ। ਸਾਡੇ ਸਭ ਤੋਂ ਮਹਾਨ ਗੁਰੂਆਂ ਵਿਚੋਂ ਇਕ ਲੁਡਵਿਗ ਫਿਉਰਬਾਖ਼, ਜਿਸ ਨੇ ਧਾਰਮਿਕ ਵਿਚਾਰਾਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਘੋਖਿਆ, ਨੇ ਠੀਕ ਹੀ ਕਿਹਾ ਸੀ ਕਿ ਰੱਬ ਦੇ ਰੂਪ ਵਜੋਂ ਮਨੁੱਖ ਨਹੀਂ ਸਿਰਜਿਆ ਗਿਆ, ਬਲਕਿ ਮਨੁੱਖ ਦੇ ਸੰਕਲਪ ਵਿਚ ਰੱਬ ਦੀ ਸਿਰਜਣਾ ਹੋਈ।

ਅਤੇ ਇਹ ਕਿਵੇਂ ਵਾਪਰ ਗਿਆ। ਮਨੁੱਖ ਦੇ ਸੰਕਲਪ ਵਿਚ ਰੱਬ ਦੀ ਰਚਨਾ ?

ਜੇ ਤੁਸੀਂ ਯੂਨਾਨ ਦੇ ਦੇਵਤਿਆਂ ਨੂੰ ਵੱਧ ਗਹੁ ਨਾਲ ਵੇਖੋ ਜੋ ਬਹੁਤ ਹੀ ਸੁੰਦਰ, ਅਮਰ ਅਤੇ ਸਿਆਣੇ ਸਨ, ਜਾਂ ਈਸਾਈ ਮੱਤ ਵਲੋਂ ਆਪਣੇ ਦੇਵਤਿਆਂ ਦੀਆਂ ਪ੍ਰੀਭਾਸ਼ਾਵਾਂ ਨੂੰ ਵਾਚੋ, ਜੋ ਕਹਿੰਦਾ ਹੈ ਕਿ ਉਨ੍ਹਾਂ ਦੇ ਦੇਵਤੇ ਜਾਂ ਉਨ੍ਹਾਂ ਦਾ ਰੱਬ ਦਿਆਲੂ, ਸਰਵਸ਼ਕਤੀਮਾਨ, ਸਦਾਚਾਰੀ ਹੈ ਤਾਂ ਤੁਸੀਂ ਇਹ ਸੋਚੋਗੇ ਕਿ ਬੰਦਾ ਤਾਂ ਇਹਦੇ ਵਰਗਾ ਨਹੀਂ, ਉਹ ਤਾਂ ਸਰਵਸ਼ਕਤੀਮਾਨ, ਦਿਆਲੂ ਹੋਣ ਤੋਂ ਬੜਾ ਦੂਰ ਹੈ। ਗੱਲ ਅਸਲ ਇਉਂ ਹੈ ਕਿ ਦੇਵੀ ਦੇਵਤਿਆਂ ਨੂੰ ਪੂਜਣ ਵਾਲਿਆਂ ਨੇ ਆਪਣੇ ਦੇਵਤਿਆਂ ਅਤੇ ਇਸਾਈਆਂ ਨੇ ਆਪਣੇ ਰੱਬ ਨੂੰ ਮਨੁੱਖ ਦੇ ਆਦਰਸ਼ ਵਜੋਂ ਸਿਰਜਿਆ। ਜਦੋਂ ਮਨੁੱਖ ਨੇ ਧੁਰ ਅੰਦਰੋਂ ਅਜਿਹੇ ਸੁਪਨੇ ਲਏ ਕਿ ਉਹ ਕਿਹੋ ਜਿਹਾ ਹੋਣਾ ਚਾਹੀਦਾ ਹੈ ਤਾਂ ਉਸ ਨੇ ਸ਼ਕਤੀਸ਼ਾਲੀ ਨਾਇਕ ਦੇ ਆਦਰਸ਼ ਨੂੰ ਜਾਂ ਰੱਬ ਨੂੰ ਸਿਰਜਿਆ ਜੋ ਅਮਰ ਹੈ ਤੇ ਸਾਰਾ ਬ੍ਰਹਿਮੰਡ ਜਿਸ ਦੀ ਸੇਵਾ ਵਿਚ ਹਾਜ਼ਰ ਹੈ। ਜਿਸ ਵਿਚ ਭਰਪੂਰ ਵਿਕਾਸ ਦੀਆਂ ਸਾਰੀਆਂ ਸੰਭਾਵਨਾਵਾਂ ਮੌਜੂਦ ਹਨ।

ਇਹ ਸੀ ਜੋ ਮਨੁੱਖ ਬਣਨਾ ਚਾਹੁੰਦਾ ਸੀ। ਮਨੁੱਖ ਦੇ ਆਪਣੇ ਅੰਦਰ ਹੀ ਉਸ ਦਾ ਆਪਣਾ ਆਦਰਸ਼ ਹੈ।

ਉਦਾਹਰਣ ਵਜੋਂ ਮਨੁੱਖ ਦੇ ਸਰੀਰ ਨੂੰ ਲਈਏ। ਸਰੀਰ ਦੇ ਆਪਣੇ ਅੰਦਰ ਹੀ ਇਸ ਦਾ ਆਦਰਸ਼ ਮੌਜੂਦ ਹੈ। ਜੇ ਤੁਸੀਂ ਕਿਸੇ ਸਰੀਰਕ ਮਾਹਰ ਨੂੰ ਪੁਛੋ ਕਿ ਆਮ ਮਨੁੱਖੀ ਜਿਸਮ ਕਿਹੋ ਜਿਹਾ ਹੋਣਾ ਚਾਹੀਦਾ ਹੈ ਤਾਂ ਉਹ ਤੁਹਾਨੂੰ ਇਹ ਨਹੀਂ ਕਹੇਗਾ ਕਿ ਸੌ ਬੰਦੇ ਲੈ ਲਓ। ਉਨ੍ਹਾਂ ਦੀ ਛਾਤੀ, ਦਿਲ ਵਗੈਰਾ ਮਿਣ ਲਓ। ਵੰਡ ਕੇ ਔਸਤ ਸ਼ਕਲ ਕੱਢ ਲਓ ਤੇ ਇਹ ਤੁਹਾਡਾ ਆਮ ਮਾਪ ਬਣ ਜਾਵੇਗਾ। ਉਹ ਇਹ ਕਹੇਗਾ ਕਿ ਮਨੁੱਖੀ ਸਰੀਰ ਨੂੰ ਇਉਂ ਵਿਕਸਤ ਕੀਤਾ ਜਾਣਾ ਚਾਹੀਦਾ ਹੈ ਕਿ ਦਿਲ ਵਗੈਰਾ ਨੂੰ ਕੋਈ ਹਰਜਾ ਪੁਚਾਏ ਬਿਨਾਂ ਇਸ ਦੇ ਪੱਠੇ ਵੱਧ ਤੋਂ ਵਧ ਸੰਭਵ ਆਕਾਰ ਧਾਰਣ ਕਰ ਸਕਣ। ਉਹ ਤੁਹਾਨੂੰ ਸਰੀਰ ਦੇ ਹਰ ਅੰਗ ਨੂੰ ਇਹੋ ਜਿਹਾ ਵਿਖਾਉਣਾ ਚਾਹੇਗਾ ਜਿਸ ਦਾ ਦੂਸਰੇ ਅੰਗਾਂ ਤੇ ਮਾੜਾ ਅਸਰ ਪਾਏ ਬਿਨਾਂ ਵੱਧ ਤੋਂ ਵੱਧ ਸੰਭਵ ਵਿਕਾਸ ਹੋਇਆ ਹੋਵੇ। ਭਾਵ ਉਹ ਮਨੁੱਖੀ ਸਰੀਰ ਦੇ ਸਾਰੇ ਅੰਗਾਂ ਦਾ ਇਕਸੁਰ ਭਰਪੂਰ ਵਿਕਾਸ ਵਿਖਾਉਣਾ ਚਾਹੇਗਾ :—ਤਕੜਾ ਦਿਲ, ਸਿਹਤਮੰਦ ਫੇਫੜੇ, ਸਿਹਤਮੰਦ ਮਿਹਦਾ, ਮਜ਼ਬੂਤ ਪੱਠੇ, ਸਖ਼ਤ ਹੱਡੀਆਂ, ਹਰ ਚੀਜ਼ ਠੁਕ ਸਿਰ, ਹਰਕਤ ਲਈ ਹਰ ਅੰਗ ਤਿਆਰ ਅਤੇ ਲਹੂ-ਸੰਚਾਰ ਦੁਆਰਾ ਵਰਸਾਇਆ ਹਰ ਅੰਗ। ਅਤੇ ਇਕ ਦਮ ਤੁਹਾਡੇ ਮਨ ਤੇ ਇਕ ਸੁਹਣੇ ਕਣੇ ਦਾ ਪ੍ਰਭਾਵ ਪਵੇਗਾ, ਅਜਿਹਾ ਸਡੌਲ, ਸਰੀਰ ਜਿਸ ਨੂੰ ਵੇਖ ਕੇ ਚਾੜ ਚੜ੍ਹਦਾ ਹੋਵੇ ਅਤੇ ਜਿਸ ਨੂੰ ਆਪਣੇ ਜਿਉਂਦੇ ਜਾਗਦੇ ਹੋਣ ਦੀ ਖੁਸ਼ੀ ਹੋਵੇ। ਸਰੀਰਕ ਸਿੱਖਿਆ ਦਾ ਕੰਮ ਹੈ—ਜ਼ਿੰਦਗੀ ਦੁਆਰਾ ਦੂਰਵਰਤੀ, ਵਿਰਾਸਤ ਦੀ ਵਿਗਾੜੀ, ਕਰੂਪ ਅਧੁਨਿਕ ਮਨੁੱਖੀ ਸਮੱਗਰੀ ਨੂੰ ਅਜਿਹੇ ਬਿੰਬ ਵਿਚ ਢਾਲ ਦੇਣਾ।

ਆਓ ਹੁਣ ਬੌਧਿਕ ਸਿਖਲਾਈ ਦੇ ਖੇਤਰ ਵਿਚ ਵੀ ਏਸੇ ਸਵਾਲ ਨੂੰ ਸੰਬੋਧਤ ਹੋਈਏ। ਜਦੋਂ ਕਿਸੇ ਬੰਦੇ ਨੂੰ ਪੁਛਿਆ ਜਾਂਦਾ ਹੈ ਕਿ ਉਹ ਕੀ ਬਣਨਾ ਚਾਹੁੰਦਾ ਹੈ ਤਾਂ ਉਸ ਦੇ ਆਪਣੇ ਧਾਰਮਿਕ ਮੁਹਾਵਰੇ ਵਿਚ ਇਹ ਉੱਤਰ ਹੁੰਦਾ ਹੈ : ਮੈਂ ਸਰਬ ਗਿਆਤਾ ਬਣਨਾ ਚਾਹੁੰਦਾ ਹਾਂ। ਪਰ ਇਸ ਨਾਸ਼ਵਾਨ ਅਤੇ ਛੋਟੀ ਜਿਹੀ ਮਨੁੱਖੀ ਜ਼ਿੰਦਗੀ ਵਿਚ ਸਭ

ਕੁਝ ਜਾਨਣਾ ਸੰਭਵ ਨਹੀਂ। ਇਕੋ ਦਿਮਾਗ ਵਿਚ ਸਾਰੇ ਵਿਗਿਆਨਾਂ ਦੀ ਭਰਪੂਰਤਾ ਨੂੰ ਸਮੋਣਾ ਅਸੰਭਵ ਹੈ।......

(ਪਰ) ਮਨੁੱਖੀ ਸਮਾਜ ਕਿਰਤ ਵੰਡ ਦੀ ਦਿਸ਼ਾ ਵਿਚ ਵਧ ਰਿਹਾ ਹੈ। ਇਕ ਖਰਾ ਮਾਨਵਵਾਦੀ ਸਮਾਜ ਪਦਾਰਥਕ ਵਸਤਾਂ ਅਤੇ ਗਿਆਨ ਦੇ ਵੱਡੇ ਤੋਂ ਵੱਡੇ ਸੰਭਵ ਸਾਂਝੇ ਸਰਮਾਏ ਦੀ ਪ੍ਰਾਪਤੀ ਖ਼ਾਤਰ ਕਿਰਤ ਵੰਡ ਦਾ ਰਾਹ ਅਖਤਿਆਰ ਕਰਦਾ ਹੈ। ਪਰ ਜੇ ਕੋਈ ਜਣਾ ਗਿਆਨ ਦੇ ਸਾਂਝੇ ਭੰਡਾਰ ਬਾਰੇ ਡਾਕਟਰੀ ਵਿਦਿਆ, ਸਮਾਜ ਵਿਗਿਆਨ, ਭੂਗੋਲ, ਖਗੋਲ, ਰਸਾਇਣ ਸ਼ਾਸਤਰ, ਭੌਤਿਕ ਵਿਗਿਆਨ, ਸਰੀਰ ਵਿਗਿਆਨ, ਸਿੱਖਿਆ ਸ਼ਾਸਤਰ ਬਾਰੇ ਚੇਤੰਨ ਨਹੀਂ, ਜੇ ਹਰ ਕੋਈ ਸਿਰਫ਼ ਆਪਣੇ ਨਿੱਜੀ ਧੰਦੇ ਬਾਰੇ ਹੀ ਜਾਣਕਾਰੀ ਰੱਖੇ ਅਤੇ ਹੋਰਨਾਂ ਖੇਤਰਾਂ ਦੇ ਆਮ ਸਿੱਟਿਆਂ ਬਾਰੇ ਅਣਜਾਣ ਹੋਵੇ ਤਾਂ ਸਾਡਾ ਸਭਿਆਚਾਰ ਖੇਰੂੰ-ਖੇਰੂੰ ਹੋ ਜਾਵੇਗਾ।

ਪੜ੍ਹਿਆ ਗੁਣਿਆ ਵਿਅਕਤੀ ਉਹ ਹੁੰਦਾ ਹੈ ਜਿਸ ਨੂੰ ਇਸ ਸਭ ਕੁਝ ਦਾ ਆਮ ਸੰਖੇਪ ਰੂਪ ਵਿਚ ਪਤਾ ਹੁੰਦਾ ਹੈ ਪਰ ਜਿਸ ਵਿਚ ਅਪਣੀ ਨਿੱਜੀ ਮੁਹਾਰਤ ਵੀ ਹੁੰਦੀ ਹੈ, ਜੋ ਬਾਕੀ ਖੇਤਰਾਂ ਬਾਰੇ ਇਹ ਕਹਿ ਸਕਦਾ ਹੈ, "ਕੋਈ ਵੀ ਮਨੁੱਖੀ ਗੱਲ ਮੇਰੇ ਲਈ ਓਪਰੀ ਨਹੀਂ।" ਤਕਨੀਕੀ ਗਿਆਨ, ਡਾਕਟਰੀ, ਕਾਨੂੰਨ ਅਤੇ ਇਤਿਹਾਸ ਆਦਿ ਦੇ ਬੁਨਿਆਦੀ ਅਸੂਲਾਂ ਅਤੇ ਸਿੱਟਿਆਂ ਬਾਰੇ ਜਾਣਕਾਰ ਵਿਅਕਤੀ ਸੱਚਮੁਚ ਪੜ੍ਹਿਆ ਗੁਣਿਆ ਵਿਅਕਤੀ ਹੁੰਦਾ ਹੈ। ਉਹ ਸਚਮੁਚ ਹੀ ਸਰਬ-ਗਿਆਨ ਦੇ ਆਦਰਸ਼ ਵਲ ਵਧ ਰਿਹਾ ਹੈ। ਪਰ ਅਜੇਹੇ ਢੰਗ ਨਾਲ ਨਹੀਂ ਕਿ ਉਹ ਹਰ ਚੀਜ਼ ਵਲ ਸਿਰਫ਼ ਪੇਤਲੀ ਨਜ਼ਰ ਨਾਲ ਹੀ ਵੇਖੇ। ਉਸ ਨੂੰ ਮਾਹਰ ਜ਼ਰੂਰ ਹੋਣਾ ਚਾਹੀਦਾ ਹੈ, ਪਰ ਨਾਲੋ ਨਾਲ ਉਸ ਦੀ ਹਰ ਖੇਤਰ ਵਿਚ ਰੁਚੀ ਹੋਣੀ ਚਾਹੀਦੀ ਹੈ ਅਤੇ ਉਹ ਗਿਆਨ ਦੇ ਖੇਤਰ ਵਿਚ ਦਾਖਲ ਹੋਣ ਦੇ ਸਮਰਥ ਹੋਣਾ ਚਾਹੀਦਾ ਹੈ। ਅਜਿਹਾ ਮਨੁੱਖ ਆਪਣੇ ਦੁਆਲੇ ਵਿਆਪਕ ਸਮੁੱਚੇ ਗੀਤ ਸੰਗੀਤ ਨੂੰ ਸੁਣਦਾ ਹੈ, ਸਾਰੀਆਂ ਧੁਨੀਆਂ ਉਸ ਦੀ ਪਹੁੰਚ 'ਚ ਹੁੰਦੀਆਂ ਹਨ, ਜੋ ਸਭ ਇਕ ਲੈਅ 'ਚ ਪਰੋਈਆਂ ਜਾਂਦੀਆਂ ਹਨ। ਇਸ ਨੂੰ ਕਹਿੰਦੇ ਹਨ, ਸਭਿਆਚਾਰ। ਨਾਲ ਦੀ ਨਾਲ ਉਹ ਖੁਦ ਇਸ ਵਿਚ ਇਕ ਸਾਜ ਵਜਾ ਰਿਹਾ ਹੁੰਦਾ ਹੈ। ਉਹ ਵਧੀਆ ਸੁਰਾਂ ਕੱਢਦਾ ਹੈ ਅਤੇ ਸਾਂਝੀ ਦੌਲਤ ਵਿਚ ਯੋਗਦਾਨ ਪਾਉਂਦਾ ਹੈ। ਤੇ ਕੁਲ ਮਿਲਾ ਕੇ ਇਹ ਸਮੁੱਚੀ ਸਾਂਝੀ ਦੌਲਤ, ਉਸ ਦੀ ਚੇਤਨਾ, ਉਸ ਦੇ ਦਿਲ ਵਿਚ ਪ੍ਰਤੀਬਿੰਬਤ ਹੁੰਦੀ ਹੈ। ਅਜੇਹਾ ਹੁੰਦਾ ਹੈ ਬੌਧਿਕ ਤੌਰ ਤੇ ਵਿਕਸਿਤ ਮਨੁੱਖ ਪੜ੍ਹਿਆ ਗੁਣਿਆ ਮਨੁੱਖ।

ਆਉ ਹੁਣ ਕਲਾ ਤੇ ਸੁਹਜਾ ਵਿਦਿਆ ਨੂੰ ਲਈਏ। ਜਿਵੇਂ ਮੈਂ ਡਾਕਟਰਾਂ ਅਤੇ ਵਕੀਲਾਂ ਦਾ ਜ਼ਿਕਰ ਕੀਤਾ ਉਵੇਂ ਹੀ ਕਲਾਕਾਰਾਂ ਬਾਰੇ ਵੀ ਗੱਲ ਕਰਨੀ ਚਾਹੀਦੀ ਹੈ। ਜੇ ਤੁਹਾਡੇ ਵਿਚ ਗੁਣ ਹੋਵੇ ਤੁਸੀਂ ਇਕ ਮਾਹਿਰ ਕਲਾਕਾਰ ਬਣ ਸਕਦੇ ਹੋ। ਤੁਹਾਡੇ ਤੇ ਲਾਹਨਤ ਹੈ ਜੇ ਤੁਸੀਂ ਕਲਾਕਾਰ ਹੁੰਦਿਆਂ ਇਹ ਕਹਿੰਦੇ ਹੋ ਕਿ, "ਮੈਂ ਸੰਗੀਤ ਬਿਲਕੁਲ ਨਹੀਂ ਸਮਝਦਾ, ਮੇਰਾ ਕੰਮ ਤਾਂ ਚਿੱਤਰਕਾਰੀ ਹੈ।" ਇਵੇਂ ਹੀ ਲਾਹਨਤ ਹੈ ਤੁਹਾਡੇ ਤੇ ਜੇ ਤੁਸੀਂ ਇਹ ਕਹੋ, "ਖਗੋਲ ਤੋਂ ਮੈਂ ਕੀ ਟਿੰਡੀਆਂ ਲੈਣੀਆਂ। ਮੇਰੇ ਲਈ ਤਾਂ ਹੁਣ ਵੀ ਸੂਰਜ ਧਰਤੀ ਦੁਆਲੇ ਘੁੰਮਦਾ ਹੈ।"

ਕਿਸੇ ਨੂੰ ਵੀ ਅਗਿਆਨੀ ਨਹੀਂ ਹੋਣਾ ਚਾਹੀਦਾ। ਹਰ ਇਕ ਨੂੰ ਸਾਰੇ ਵਿਗਿਆਨਾਂ ਤੇ ਸਾਰੀਆਂ ਕਲਾਵਾਂ ਦੇ ਬੁਨਿਆਦੀ ਨਿਯਮਾਂ ਦਾ ਪਤਾ ਹੋਣਾ ਚਾਹੀਦਾ ਹੈ। ਤੁਸੀਂ ਭਾਵੇਂ ਜੁੱਤੀਆਂ ਸਿਉਂਦੇ ਹੋ ਜਾਂ ਰਸਾਇਣ ਵਿਗਿਆਨ ਦੇ ਪ੍ਰੋਫੈਸਰ ਹੋਵੋ, ਜੇ ਕੋਈ ਵੀ ਕਲਾ ਤੁਹਾਡੀ ਰੂਹ ਨੂੰ ਤਰੰਗਿਤ ਨਹੀਂ ਕਰਦੀ ਤਾਂ ਤੁਸੀਂ ਅਪਾਹਜ ਹੋ। ਜਿਵੇਂ ਕਿਤੇ ਤੁਹਾਡੇ ਇਕੋ ਅੱਖ ਹੋਵੇ ਜਾਂ ਤੁਸੀਂ ਬੋਲੇ ਹੋਵੋ। ਕਿਉਂਕਿ ਮਨੁੱਖ ਦੀ ਵਿਦਿਆ ਤੇ ਉਸਾਰੀ ਇਸੇ ਗੱਲ ਵਿਚ ਹੀ ਹੈ ਕਿ ਹਰ ਉਹ ਚੀਜ਼ ਜਿਸ ਵਿਚ ਮਨੁੱਖਤਾ ਆਪਣਾ ਇਤਿਹਾਸ ਤੇ ਸਭਿਆਚਾਰ ਸਿਰਜਦੀ ਹੈ ਤੇ ਮਨੁੱਖਤਾ ਲਈ ਲਾਹੇਵੰਦ, ਦਿਲਾਸਾ ਜਾਂ ਖੁਸ਼ੀ ਦੇਣ ਵਾਲੀਆਂ ਕਿਰਤਾਂ ਵਿਚ ਪ੍ਰਤੀਬਿੰਬਤ ਹਰ ਚੀਜ਼ ਹਰ ਮਨੁੱਖ ਦੀ ਪਹੁੰਚ ਅੰਦਰ ਹੋਣੀ ਚਾਹੀਦੀ ਹੈ। ਪਰ ਨਾਲ ਦੀ ਨਾਲ ਉਸ ਨੂੰ ਮਾਹਰ ਵੀ ਹੋਣ ਦੀ ਲੋੜ ਹੈ।......ਪਰ ਵਿਸ਼ੇਸ਼ੱਗਤਾ ਕਿਸੇ ਵੀ ਹਾਲਤ ਵਿਚ ਆਮ ਵਿਦਿਆ ਨੂੰ ਖ਼ਤਮ ਨਾ ਕਰੇ ਜਾਂ ਆਮ ਵਿਦਿਆ ਮਨੁੱਖ ਦੀ ਵਿਸ਼ੇਸ਼ੱਗਤਾ ਨੂੰ ਨਾ ਮਾਰੇ, ਕਿਉਂਕਿ ਦੂਜੀ ਹਾਲਤ ਵਿਚ ਆਦਮੀ ਕਲਾ ਵਿਲਾਸੀ ਹੋ ਜਾਂਦਾ ਹੈ।

ਹਰ ਗੱਲ ਮੌਜ ਮੇਲੇ ਲਈ ਕਰਨ ਵਾਲੇ, ਫੁੱਲਾਂ ਨੂੰ ਤੋੜਨ, ਉਪਰੋਂ-ਉਪਰੋਂ ਮਲਾਈ ਲਾਉਣ ਵਾਲੇ, ਕਲਾ ਵਿਲਾਸੀ ਦੀ ਹੋਂਦ ਹੀ ਨਹੀਂ ਹੋਣੀ ਚਾਹੀਦੀ। ਇਹ ਗੱਲ ਬਹੁਤ ਜ਼ਰੂਰੀ ਹੈ ਕਿ ਕਿਸੇ ਨਾ ਕਿਸੇ ਖੇਤਰ ਵਿਚ ਬੰਦਾ ਖੁਦ ਰਚਣਹਾਰਾ ਹੋਵੇ, ਜਿਸ ਵਿਚ ਉਹ ਆਪਣਾ ਆਪਾ ਗੰਵਾ ਦੇਵੇ, ਆਪਣਾ ਪੂਰਾ ਤਾਣ ਲਾ ਦੇਵੇ ਅਤੇ ਆਪਣੇ ਦਿਲ ਦੇ ਖੂਨ ਤੇ ਦਿਮਾਗ ਦੇ ਸਤ ਨਾਲ ਮਨੁੱਖਤਾ ਲਈ ਸੱਚੀਓਂ ਮਹੱਤਵਪੂਰਣ ਕਾਢਾਂ ਦੀ ਰਚਨਾ ਕਰੇ। ਜੇ ਕਿਸੇ ਬੰਦੇ ਵਿਚ ਇਹ ਕੁਝ ਨਹੀਂ, ਜੇ ਉਹ ਸਿਰਫ਼ ਕਲਾ ਵਿਲਾਸੀ ਹੀ ਹੈ ਤਾਂ ਉਹ ਪੜ੍ਹਿਆ ਗੁਣਿਆ ਵਿਅਕਤੀ ਨਹੀਂ ਅਖਵਾ ਸਕਦਾ।



ਹੁਣ ਅਸੀਂ ਨੈਤਿਕਤਾ ਅਤੇ ਸਦਾਚਾਰ ਦੀ ਗੱਲ ਕਰਾਂਗੇ। ਜਦੋਂ ਅਸੀਂ ਬੰਦੇ ਦੇ ਬੌਧਿਕ, ਤਕਨੀਕੀ ਤੇ ਕਲਾਤਮਕ ਵਿਕਾਸ ਬਾਰੇ ਗੱਲ ਕਰ ਰਹੇ ਸੀ ਤਾਂ ਅਸੀਂ ਆਪਣੇ ਆਪ ਨੂੰ ਇਹ ਸੁਆਲ ਪੁਛ ਸਕਦੇ ਸੀ, "ਜ਼ਰਾ ਰੁਕੋ ਤੁਸੀਂ ਕਹਿੰਦੇ ਹੋ ਕਿ ਸਾਰੀ ਮਨੁੱਖਤਾ ਹਰ ਵਿਅਕਤੀ ਦੀ ਸੇਵਾ ਲਈ ਹੋਣੀ ਚਾਹੀਦੀ ਹੈ, ਖਾਣਾਂ, ਖੇਤਾਂ, ਬਾਗਾਂ, ਕਾਰਖਾਨਿਆਂ, ਕਲਾ ਘਰਾਂ ਤੇ ਹਰ ਕਿਸਮ ਦੀਆਂ ਵਰਕਸ਼ਾਪਾਂ, ਕਲਾ ਭਵਨਾਂ ਅਤੇ ਬੌਧਿਕ ਸੰਸਥਾਵਾਂ, ਵਿਸ਼ਵ ਵਿਦਿਆਲਿਆਂ ਤੇ ਪ੍ਰਯੋਗਸ਼ਾਲਾਵਾਂ ਵਿਚ ਪੈਦਾ ਕੀਤੀ ਗਈ ਹਰ ਚੀਜ਼ ਤੱਕ, ਹਰ ਬੰਦੇ ਦੀ ਪਹੁੰਚ ਹੋਵੇ। ਤੁਸੀਂ ਇਹ ਵੀ ਕਹਿੰਦੇ ਹੋ ਕਿ ਸਾਡੇ ਵਿਚੋਂ ਹਰ ਇਕ ਆਪਣੀਆ ਬਾਹਾਂ ਉਤਾਂਹ ਚੜ੍ਹਾ ਲਵੇ ਅਤੇ ਆਪਣੀ ਜਗ੍ਹਾ ਤੇ ਅੱਠ ਘੰਟੇ ਡਟ ਕੇ ਕੰਮ ਕਰੇ ਅਤੇ ਫੇਰ ਮਨੁੱਖੀ ਸਭਿਆਚਾਰ ਦੇ ਮੰਦਰ ਵਿਚ ਪਹੁੰਚ ਜਾਵੇ ਅਤੇ ਉਥੋਂ ਨਾ ਸਿਰਫ਼ ਆਪਣੇ ਹੱਥਾਂ ਦੀ ਬਲਕਿ ਸਾਰੇ ਸਮਾਜ ਦੀ ਕਿਰਤ ਦਾ ਅਨੰਦ ਮਾਣੇ। ਪਰ ਕੀ ਇਹ ਸਭ ਬੁਰਜੂਆ ਸੰਸਾਰ ਵਿਚ ਵਾਪਰਦਾ ਹੈ। "ਨਹੀਂ, ਅਖੌਤੀ" "ਆਮ ਲੋਕਾਂ" ਦਾ ਵਿਸ਼ਾਲ ਜਨ ਸਮੂਹ ਜੋ ਕਿਰਤ ਦਾ ਮੁੱਖ ਭਾਰ ਝੱਲਦਾ ਹੈ, ਇਸ ਸਭਿਆਚਾਰ ਤੋਂ ਪੂਰੀ ਤਰ੍ਹਾਂ ਵਾਂਝਿਆ ਹੈ ਤੇ ਇਸ ਦੀ ਵਰਤੋਂ ਕਰਨ ਤੋਂ ਪੂਰੀ ਤਰ੍ਹਾਂ ਅਸਮਰਥ ਹੈ।

ਹੋਰ ਵੀ ਅਸੀਂ ਵੇਖਦੇ ਹਾਂ ਕਿ ਲਗਭਗ ਹਰ ਥਾਂ ਵਿਸ਼ੇਸ਼ੱਗਤਾ ਇਸ ਨੁਕਤੇ ਤਕ ਪਹੁੰਚ ਗਈ ਹੈ ਕਿ ਇਸ ਨੇ ਬੰਦੇ ਦੇ ਬਿੰਬ ਨੂੰ ਕਰੂਪ ਬਣਾ ਦਿੱਤਾ ਹੈ। ਉਹ ਆਪਣੇ ਵਿਸ਼ੇਸ਼ ਖੇਤਰਾਂ ਵਿਚ ਏਨੇ ਖੁਭ ਗਏ ਹਨ ਕਿ ਜਰਮਨੀ ਵਰਗੇ ਮੁਕਾਬਲਤਨ ਵਿਕਸਤ ਮੁਲਕ ਵਿਚ ਵੀ ਵਿਸ਼ੇਸ਼ੱਗਤਾ ਨੇ ਮਨੁੱਖ ਦੇ ਅਸਲੇ ਨੂੰ ਅਪਾਹਜ ਬਣਾ ਦਿੱਤਾ ਹੈ ਅਤੇ ਨਾਲੋ ਨਾਲ ਵਿਹਲੇ ਅੰਨ ਪਾੜਨ ਵਾਲੇ ਪਰਜੀਵੀਆਂ ਦਾ ਸਮੂਹ ਵੀ ਪੈਦਾ ਹੋ ਗਿਆ ਹੈ। ਇਸ ਗੱਲ ਨਾਲ ਮਨੁੱਖ ਦਾ ਬਿੰਬ ਵਿਗਾੜ ਦਿੰਦੇ ਹਨ ਕਿ ਸਿਰਫ ਉਹੀ ਅਨੰਦ ਮਾਣਦੇ ਹਨ। ਉਹ ਕੁਝ ਵੀ ਨਹੀਂ ਰਚਦੇ ਜਿਸ ਨਾਲ ਉਨ੍ਹਾਂ ਦੇ ਮਨ ਦੀ ਰਚਨਾਤਮਕ ਸ਼ਕਤੀ ਬੌਲੀ ਹੋ ਜਾਂਦੀ ਹੈ। ਉਹ ਅਜਿਹੇ ਪਰਜੀਵੀਆਂ ਵਾਂਗ ਹੁੰਦੇ ਹਨ ਜਿਨ੍ਹਾਂ ਦੀਆਂ ਹੌਲੀ-ਹੌਲੀ ਦੋਨੋਂ ਲੱਤਾਂ ਅਤੇ ਖੰਭ ਮਾਰੇ ਜਾਂਦੇ ਹਨ ਅਤੇ ਉਹ ਸਿਰਫ ਅਜਿਹਾ ਕੀੜਾ ਬਣ ਕੇ ਰਹਿ ਜਾਂਦੇ ਹਨ ਜੋ ਹੋਰ ਕਿਸੇ ਜੀਵ ਤੇ ਪਲਦਾ ਹੈ। ਇਹ ਸਭ ਤੋਂ ਵੱਡੀ ਕਰੂਪਤਾ ਹੈ, ਭਾਵੇਂ ਇਸ ਉਤੇ ਜਿੰਨੀਆਂ ਵੀ ਚਮਕਦਾਰ, ਕਲਾਤਮਕ ਕਿਰਤਾਂ ਸਜਾ ਦਿੱਤੀਆਂ ਜਾਣ। ਇਹ ਫੇਰ ਵੀ ਭੱਦੀ ਅਤੇ ਕਰੂਪ ਹੀ ਰਹੇਗੀ। ਇਹ ਸਮੁੱਚੀ ਜ਼ਿੰਦਗੀ ਨੂੰ ਭਿੱਟ ਦਿੰਦੀ ਹੈ। ਅਤੇ ਇਸੇ ਕਾਰਣ ਸਮਕਾਲੀ ਸਭਿਆਚਾਰ ਦੇ ਸਮੁੱਚੇ ਮੰਚ ਉਤੇ ਸਹੀ ਅਰਥਾਂ ਵਿਚ ਕੋਈ ਪੜ੍ਹਿਆ ਗੁਣਿਆ ਵਿਅਕਤੀ ਦਿਖਾਈ ਨਹੀਂ ਦਿੰਦਾ।......

ਕਿਸੇ ਵਧੀਆ ਸਮਾਜ ਅੰਦਰ ਜਿਸ ਵਿਚ ਹਰ ਵਿਅਕਤੀ ਸੱਚਮੁਚ ਹੀ ਇਸ ਕਰ ਕੇ ਕੰਮ ਨਹੀਂ ਕਰਦਾ ਕਿ ਹੋਰ ਕੋਈ ਉਸ ਦੀ ਕਿਰਤ ਦਾ ਲਾਹਾ ਲਵੇ ਪਰ ਇਸ ਕਰ ਕੇ ਕਰਦਾ ਹੈ ਕਿ ਉਹ ਸਾਂਝੇ ਸਰਮਾਏ ਵਿਚ ਹਿੱਸਾ ਪਾਵੇ, ਉਸ ਸਾਂਝੇ ਮੰਦਰ ਵਿਚ ਜਿਸ ਵਿਚ ਉਹ ਖੁਦ ਰਹਿੰਦਾ ਹੈ ਤੇ ਜਿਥੇ ਉਹ ਮਹਾਨ ਅਤੇ ਖੂਬਸੂਰਤ ਆਦਰਸ਼ਾਂ ਲਈ ਪ੍ਰਾਰਥਨਾ ਕਰਦਾ ਹੈ—ਸਿਰਫ਼ ਅਜਿਹੇ ਸਮਾਜ ਵਿਚ ਹੀ ਸੱਚਮੁਚ ਦਾ ਪੜ੍ਹਿਆ ਗੁਣਿਆ ਵਿਅਕਤੀ ਸੰਭਵ ਹੈ ਤੇ ਸਿਰਫ ਉਥੋਂ ਹੀ ਉਹ ਆਪਣਾ ਦਿਲ ਖੋਲ੍ਹ ਸਕਦਾ ਹੈ ਅਤੇ ਮੁਪਾਸਾਂ ਵਾਂਗ ਇਹ ਕਹਿਣੋਂ ਹੱਟ ਸਕਦਾ ਹੈ ਕਿ ਮਨੁੱਖ ਤਾਂ ਹਮੇਸ਼ਾ ਇਕੱਲਾ ਹੀ ਰਹਿੰਦਾ ਹੈ ਅਤੇ ਉਸ ਦਾ ਸਭ ਤੋਂ ਵਧੀਆ ਮਿੱਤਰ ਵੀ ਉਸ ਦਾ ਰਹੱਸ ਹੀ ਹੁੰਦਾ ਹੈ।......

ਸੋ, ਇਹ ਸਪਸ਼ਟ ਹੈ ਕਿ ਵਿਦਿਆ ਦੇ ਮੰਤਵ ਕੀ ਹੋਣੇ ਚਾਹੀਦੇ ਹਨ? ਇਸ ਨੂੰ ਅੱਜ ਦੇ ਸਮਾਜ ਵਲੋਂ ਵਿਗਾੜੇ ਹੋਏ ਬੰਦੇ ਦੀ ਸੋਹਣੇ ਸੁਨੱਖੇ ਮਨੁੱਖ ਵਜੋਂ ਉਸਾਰੀ ਕਰਨ ਲਈ ਜ਼ੋਰ ਮਾਰਨਾ ਚਾਹੀਦਾ ਹੈ ਜੋ ਹੁਣ ਤਕ ਦੱਬੇ ਹੋਏ ਅਤੇ ਅਣਵਿਕਸਤ ਆਪਣੇ ਅੰਗਾਂ ਨਾਲ ਕਰਨ ਯੋਗ ਸਾਰੇ ਕਾਰਜਾਂ ਨੂੰ ਨੇਪਰੇ ਚਾੜ੍ਹਨ ਦੇ ਸਮਰਥ ਹੋ ਸਕੇ। ਉਸ ਨੂੰ ਆਪਣੇ ਸਾਰੇ ਅੰਗ ਇਕ ਸੁਰ ਵਿਕਸਤ ਕਰਨੇ ਚਾਹੀਦੇ ਹਨ ਤਾਂ ਜੋ ਉਹ ਇਕ ਦੂਜੇ ਵਿਚ ਖਲਲ ਨਾ ਪਾਉਣ। ਇਵੇਂ ਹੀ ਸਮੁੱਚੇ ਸਮਾਜ ਨੂੰ ਆਪਣੇ ਸਾਰੇ ਅੰਗ ਏਸ ਢੰਗ ਨਾਲ ਵਿਕਸਤ ਕਰਨੇ ਚਾਹੀਦੇ ਹਨ ਤਾਂ ਜੋ ਉਹ ਇਕ ਦੂਜੇ ਵਿਚ ਵਿਘਨ ਨਾ ਪਾਉਣ। ਜਿਵੇਂ ਪੜ੍ਹੇ ਗੁਣੇ ਵਿਅਕਤੀ ਦਾ ਹਰ ਸੈੱਲ ਸਾਰੇ ਸੈੱਲਾਂ ਦੀ ਭਲਾਈ ਲਈ ਜਿਉਂਦਾ ਅਤੇ ਕੰਮ ਕਰਦਾ ਹੈ ਅਤੇ ਹਰ ਚੀਜ਼ ਖੁਸ਼ੀ ਦੀ ਤਰੰਗ ਵਿਚ ਘੁਲ-ਮਿਲ ਜਾਂਦੀ ਹੈ, ਇਸੇ ਤਰ੍ਹਾਂ ਸਮਾਜ ਵਿਚ ਹਰ ਕਿਸੇ ਨੂੰ ਸਾਂਝੇ ਮਨੋਰਥ ਲਈ ਵਿਚਰਣਾ ਚਾਹੀਦਾ ਹੈ ਅਤੇ ਹਰ ਇਕੱਲੇ ਬੰਦੇ ਨੂੰ ਆਪਣੇ ਵਧ ਤੋਂ ਵਧ ਰਚਨਾਤਮਕ ਯਤਨ ਜੁਟਾਉਣੇ ਚਾਹੀਦੇ ਹਨ ਤਾਂ ਜੋ ਇਹ ਰਲ ਕੇ ਇਕ ਲੈਅ ਵਿਚ ਪ੍ਰੋਏ ਜਾ ਸਕਣ। ਸਾਰਿਆਂ ਦਾ ਸੁਮੇਲ ਜਿਸ ਨੂੰ ਅਸੀਂ ਸਭਿਆਚਾਰ ਕਹਿੰਦੇ ਹਾਂ, ਹੀ ਅਸਲ ਵਿਦਿਆ ਹੈ। ਸਕੂਲ ਅਜਿਹੀ ਵਿਦਿਆ ਦੇਣ। ਪਰ ਉਹ ਇਹ ਕਿਵੇਂ ਕਰ ਸਕਦੇ ਹਨ? ਕੀ ਉਹ

ਵਿਅਕਤੀ ਨੂੰ ਅਜਿਹੀ ਭਰਪੂਰ ਵਿਦਿਆ ਦੇ ਸਕਦੇ ਹਨ ? ਨਹੀਂ, ਇਹ ਕੁਝ ਸਾਲਾਂ ਦੀ ਗੱਲ ਨਹੀਂ ਅਜਿਹੀ ਵਿਦਿਆ ਦਾ ਅਮਲ ਬੰਦੇ ਦੇ ਜਨਮ ਤੋਂ ਮੌਤ ਤਕ ਨਾਲ ਨਾਲ ਜਾਰੀ ਰਹਿੰਦਾ ਹੈ। ਜਿੰਨਾ ਚਿਰ ਬੰਦੇ ਦੀ ਜ਼ਿੰਦਗੀ ਹੈ, ਉਹ ਸਿਖਦਾ ਰਹਿੰਦਾ ਹੈ। ਅਜਿਹਾ ਕੋਈ ਸਮਾਂ ਨਹੀਂ ਜਦੋਂ ਉਸ ਨੂੰ ਸਿਖਣਾ ਨਹੀਂ ਚਾਹੀਦਾ। ਜ਼ਿੰਦਗੀ ਦੀ ਬਣਤਰ ਅਜਿਹੀ ਹੈ ਕਿ ਬੰਦੇ ਨੂੰ ਸਿਖਣਾ ਪੈਂਦਾ ਹੈ। ਇਹ ਇਸ ਲਈ ਨਹੀਂ ਕਿ ਹਰ ਕਲਾ ਅਤੇ ਸਾਇੰਸ ਨਿਰੰਤਰ ਵਿਕਾਸ ਕਰ ਰਹੀਆਂ ਹਨ, ਸਗੋਂ ਇਸ ਲਈ ਵੀ ਕਿ ਜ਼ਿੰਦਗੀ ਸਾਨੂੰ ਹਰ ਰੋਜ਼ ਹੀ ਨਵੇਂ ਕਾਰਜਾਂ ਦੇ ਸਨਮੁਖ ਲਿਆ ਖੜ੍ਹਾਉਂਦੀ ਹੈ ਅਤੇ ਸਾਨੂੰ ਕੁਝ ਨਵੇਂ ਨੂੰ ਸੰਬੰਧਿਤ ਹੋਣ ਲਈ ਇਕਰਾਰ ਕਰਦੀ ਹੈ। ਇਕ ਪ੍ਰਸਿੱਧ ਜਪਾਨੀ ਕਲਾਕਾਰ ਦਾ ਕੌਲ ਹੈ ਕਿ ਮੈਨੂੰ ਅਸਲੀ ਕਲਾਕਾਰੀ ਦਾ ਪਤਾ ਸੱਤਰ ਸਾਲ ਦੀ ਉਮਰ ਵਿਚ ਜਾ ਕੇ ਲੱਗਿਆ ਅਤੇ ਉਦੋਂ ਹੀ ਆਪਣੇ ਅੰਦਰਲੇ ਅਸਲੀ ਕਲਾਕਾਰ ਦੀ ਪਹਿਚਾਣ ਹੋਈ। ਉਸ ਨੇ ਸੱਤਰ ਸਾਲ ਦੀ ਉਮਰ ਵਿਚ ਆਪਣੇ ਬੁਰਸ਼ ਨਾਲ ਚਮਤਕਾਰ ਹੀ ਕਰ ਵਿਖਾਏ।......

ਬੰਦੇ ਨੂੰ ਹਰ ਵੇਲੇ ਕੇਵਲ ਸਿਖਣਾ ਹੀ ਨਹੀਂ ਸਗੋਂ ਨਾਲ-ਨਾਲ ਉਸ ਨੂੰ ਚੇਤੰਨ ਅਤੇ ਲਚਕਦਾਰ ਵੀ ਹੋਣਾ ਚਾਹੀਦਾ ਹੈ। ਅਤੇ ਨਵੇਂ ਅਨੁਭਵਾਂ ਲਈ ਉਸ ਦਾ ਮਨ ਖੁਲ੍ਹਾ ਰਹਿਣਾ ਚਾਹੀਦਾ ਹੈ। ਜੇ ਵਿਦਿਆ ਤੋਂ ਕੋਈ ਇਹ ਸਮਝੇ ਕਿ ਬਾਈ ਸਾਲਾਂ ਦੀ ਉਮਰ ਵਿਚ ਬੰਦੇ ਦੀ ਸਦਾ ਲਈ ਪਰਪਕ ਉਸਾਰੀ ਹੋ ਜਾਂਦੀ ਹੈ ਤਾਂ ਇਹ ਕਿੰਨੀ ਅਫ਼ਸੋਸਨਾਕ ਗੱਲ ਹੈ। ਨਹੀਂ, ਨਵੇਂ ਪ੍ਰਭਾਵਾਂ ਲਈ ਉਸ ਨੂੰ ਹਰ ਸਮੇਂ ਆਪਣੇ ਦਰਵਾਜ਼ੇ ਖੁਲ੍ਹੇ ਰੱਖਣੇ ਚਾਹੀਦੇ ਹਨ। ਉਸ ਨੂੰ ਹਰ ਨਵੀਂ ਸੁਰ ਨੂੰ ਹੁੰਗਾਰਾ ਦੇਣਾ ਚਾਹੀਦਾ ਹੈ ਅਤੇ ਹਰ ਨਵੀਂ ਝਲਕ ਅਤੇ ਖੋਜ ਨੂੰ ਕਲਾਵੇ ਵਿਚ ਲੈਣ ਦੇ ਯੋਗ ਹੋਣਾ ਚਾਹੀਦਾ ਹੈ।

ਤੁਸੀਂ ਕਈ ਅਜਿਹੇ ਬੁੜ੍ਹਿਆਂ ਨੂੰ ਜਾਣਦੇ ਹੋਵੋਗੇ ਜੋ ਕੁਝ ਵੀ ਨਵਾਂ ਅਤੇ ਵਧੀਆ ਦੇਖ ਕੇ ਅੱਜ ਵੀ ਇਹੀ ਕਹਿੰਦੇ ਹਨ, "ਸਾਡੇ ਵੇਲਿਆਂ ਵਿਚ ਹਰ ਚੀਜ਼ ਇਸ ਤੋਂ ਵਧੀਆ ਸੀ। ਉਦੋਂ ਦੇ ਲੋਕਾਂ ਦੀ ਨਸਲ ਹੀ ਹੋਰ ਸੀ।......"

ਬੱਚਾ ਬਣਨਾ (ਭਾਵ ਜਗਿਆਸੂ ਹੋਣਾ, ਨਵੇਂ ਵਿਚਾਰਾਂ ਲਈ ਮਨ ਖੁਲ੍ਹਾ ਰਖਣਾ) ਇਕ ਵੱਡੀ ਕਲਾ ਹੈ ਪਰ ਜ਼ਿੰਦਗੀ ਖੁਦ ਇਹ ਕਲਾ ਸਾਨੂੰ ਸਿਖਾਉਂਦੀ ਹੈ। ਪਰ ਬੰਦਾ ਬੱਚਾ ਬਣਨ ਦੇ ਯੋਗ ਹੈ ਬਸ ਉਸ ਦੇ ਬਚਪਨੇ ਵਾਲੇ ਚਾਵਾਂ ਵਿਚ ਖਲਲ ਨਾ ਪਾਓ। ਜ਼ਿੰਦਗੀ ਦਾ ਅਨੰਦ ਮਾਨਣ ਦੀ ਇਸ ਸਮਰਥਾ, ਜੋ ਪ੍ਰਤਿਭਾ ਦਾ ਇਕ ਚਿੰਨ੍ਹ ਹੈ, ਨੂੰ ਤਬਾਹ ਨਾ ਕਰੋ ਅਤੇ ਇਸ ਵਿਚ ਵਿਘਨ ਨਾ ਪਾਓ। ਪਿਛੋਂ ਅਸੀਂ ਜੁਆਨੀ ਵਿਚ ਪੈਰ ਧਰਦੇ ਹਾਂ ਫੇਰ ਪ੍ਰੌਢ ਹੋ ਜਾਂਦੇ ਹਾਂ ਅਤੇ ਫਿਰ ਬੁਢਾਪਾ ਆਉਂਦਾ ਹੈ। ਜਿਉਣ ਦੀ ਮਹਾਨ ਕਲਾ ਸਾਰੀਆਂ ਕਲਾਵਾਂ ਵਿਚੋਂ ਇਕ ਹੈ। ਸ਼ਾਇਦ ਹੋਰ ਕਿਸੇ ਵੀ ਗੱਲ ਨਾਲੋਂ ਵਧ ਇਸ ਉਮਰ ਵਿਚ ਮਨੁਖਤਾ ਦਾ ਵਧੇਰੇ ਭਰਪੂਰ ਪ੍ਰਗਟਾਓ ਹੁੰਦਾ ਹੈ। ਉਸ ਸਿਆਣੇ ਬਜ਼ੁਰਗ ਵਿਚ ਜਿਸ ਦੇ ਮਨ ਦੀ ਖਿੜਕੀ ਹਰ ਨਵੀਂ ਗੱਲ ਲਈ ਖੋਲ੍ਹੀ ਹੋਈ ਹੈ, ਜੋ ਨਵੀਂ ਪੀੜ੍ਹੀ ਨੂੰ ਜੀ ਆਇਆਂ ਆਖਦਾ ਹੈ, ਜੋ ਆਪਣੇ ਤਜ਼ਰਬੇ ਉਸ ਦੀ ਝੋਲੀ ਪਾਉਂਦਾ ਹੈ, ਜੋ ਇਹ ਗੱਲ ਆਖ ਸਕਦਾ ਹੈ ਕਿ ਮੈਂ ਆਪਣਾ ਜੀਵਨ ਪਿਆਰ ਦੇ ਚਾਨਣ ਵਿਚ ਜੀਵਿਆ ਹੈ। ਅਤੇ ਫੇਰ ਜ਼ਿੰਦਗੀ ਆਪਣੀ ਉਸ ਸ਼ਾਂਤ ਅਤੇ ਸ਼ਾਨਾਮੱਤੀ ਅਵਸਥਾ ਵਿਚ ਪਹੁੰਚ ਜਾਂਦੀ ਹੈ, ਜਦੋਂ ਬੰਦਾ ਆਪਣੀ ਪੱਕੀ ਉਮਰੇ ਮੌਤ ਸਬੰਧੀ ਚਿੰਤਾ ਰਹਿਤ ਹੋ ਜਾਂਦਾ ਹੈ। ਅਤੇ ਇਸ ਸੰਤੁਸ਼ਟੀ ਨਾਲ ਪ੍ਰਾਣ ਤਿਆਗਦਾ ਹੈ ਕਿ ਉਹ ਆਪਣੀ ਸਾਰੀ ਕਮਾਈ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਪੁਰਦ ਕਰ ਚੱਲਿਆ ਹੈ।......

ਇਹ ਸਾਰਾ ਕੁਝ ਸਿਖਣ ਵਾਲਾ ਹੈ। ਅਜੇ ਬੰਦੇ ਨੇ ਜੁਆਨੀ ਵਿਚ ਪੈਰ ਧਰਿਆਂ ਹੀ ਹੁੰਦਾ ਹੈ ਜਦੋਂ ਸਮੇਂ ਦੀਆਂ ਤਲਖੀਆਂ ਸਾਹਮਣੇ ਆ ਖੜ੍ਹਦੀਆਂ ਹਨ ਅਤੇ ਜੇ ਉਨ੍ਹਾਂ ਦਾ ਸਾਹਮਣਾ ਨਹੀਂ ਕਰ ਸਕਦਾ ਤਾਂ ਮੂੰਹ ਦੀ ਖਾਂਦਾ ਹੈ। ਸਾਨੂੰ ਹਮੇਸ਼ਾਂ ਸਿਖਦੇ ਰਹਿਣਾ ਚਾਹੀਦਾ ਹੈ। ਇਸ ਕਰ ਕੇ ਵਿਦਿਆ ਸਿਰਫ਼ ਸਕੂਲ ਤਕ ਹੀ ਸੀਮਿਤ ਨਹੀਂ ਹੁੰਦੀ। ਸਕੂਲ ਤਾਂ ਸਿਰਫ਼ ਵਿਦਿਆ ਦਾ ਦਰ ਹੀ ਖੋਲ੍ਹਦਾ ਹੈ। ਸਕੂਲ ਬੰਦੇ ਨੂੰ ਕੰਮ ਕਰਨਾ ਸਿਖਾਏ। ਇਹ, ਸੰਸਾਰ ਦੇ ਸਾਰੇ ਰਹੱਸਾਂ ਨੂੰ ਸਮਝਣ ਲਈ ਕੁਝ ਨਿਸ਼ਚਿਤ ਵਿਧੀਆਂ ਦੀ ਨੀਂਹ ਰੱਖੇ, ਇਸ ਤਰ੍ਹਾਂ ਜ਼ਿਦਗੀ ਨੂੰ ਰੇੜੇ ਪਾਵੇ ਕਿ ਉਸ ਤੋਂ ਪਿਛੋਂ ਜ਼ਿੰਦਗੀ ਅੱਗੇ ਹੀ ਅਗੇ ਪੇਸ਼ਕਦਮੀ ਕਰਦੀ ਜਾਵੇ।... ○

('ਵਿਦਿਆ ਬਾਰੇ' ਲੇਖ ਵਿਚੋਂ ਕੁਝ ਅੰਸ਼)

---

**ਤਰਕਸ਼ੀਲ ਦੇ ਟਾਈਟਲ ਸੰਬੰਧੀ :** ਪਾਠਕਾਂ ਵਲੋਂ ਲਗਾਤਾਰ ਆ ਰਹੇ ਨਮੂਨਿਆਂ ਕਾਰਨ ਅਤੇ ਸੁਝਾਵਾਂ ਕਾਰਨ ਇਸ ਵਾਰ ਤਰਕਸ਼ੀਲ ਦਾ ਟਾਈਟਲ ਪਹਿਲਾਂ ਵਾਲਾ ਹੀ ਰੱਖਿਆ ਗਿਆ ਹੈ। —ਸੰਪਾਦਕ



# ਜੱਗ ਦਾ 'ਫਲ'

□ ਸੋਹਣ ਗੁਪਤਾ ਪਾਤੜਾਂ

ਜੱਗ, ਭਾਰਤ ਦੇ ਪਿੰਡਾਂ ਅਤੇ ਕਸਬਿਆਂ ਵਿਚ ਹੁੰਦੇ ਆਮ ਵੇਖੇ ਜਾ ਸਕਦੇ ਹਨ। ਸ਼ਹਿਰਾਂ ਵਿਚ ਥੋੜ੍ਹਾ ਜਿਹਾ ਘੱਟ ਹੁੰਦੇ ਹਨ। ਲੋਕੀਂ ਬਹੁਤ ਸ਼ਰਧਾ ਨਾਲ ਪੈਸੇ ਪਾਉਂਦੇ ਹਨ। ਜਿਹੜੇ ਮੋਢੀ ਪੈਸਾ ਇਕੱਠਾ ਕਰਦੇ ਹਨ ਉਨ੍ਹਾਂ ਨੂੰ ਚੰਗਾ ਸਮਝਿਆ ਜਾਂਦਾ ਹੈ। ਜੱਗ ਵਿਚ ਚੌਲ, ਖੀਰ, ਜਲੇਬੀਆਂ ਵਗੈਰਾ ਵੀ ਵਰਤੀਆਂ ਜਾਂਦੀਆਂ ਹਨ। ਜੁਲਾਈ-ਅਗਸਤ ਮਹੀਨੇ ਤਾਂ ਬਾਰਸ਼ਾਂ ਪੁਆਉਣ ਲਈ ਜੱਗਾਂ ਦਾ ਹੜ੍ਹ ਆਇਆ ਹੁੰਦਾ ਹੈ। ਬੱਸਾਂ ਰੋਕ-ਰੋਕ ਕੇ ਲੋਕੀਂ ਬਣਿਆ ਪ੍ਰਸ਼ਾਦ ਖੁਆਉਂਦੇ ਵੇਖੇ ਜਾ ਸਕਦੇ ਹਨ।

ਲੋਕਾਂ ਦੀ ਸੋਚ ਇਹ ਹੈ ਕਿ ਜੱਗ ਵਿਚ ਗ਼ਰੀਬ, ਭੁੱਖੇ ਲੋਕਾਂ ਦੇ ਪੇਟ ਵਿਚ ਅਨਾਜ ਚਲਾ ਜਾਂਦਾ ਹੈ। ਇਸ ਨਾਲ ਪੁੰਨ ਹੋ ਜਾਂਦਾ ਹੈ। ਉਹ ਇਸ ਕਰਕੇ ਦਾਨ ਦੇਂਦੇ ਹਨ ਕਿ ਇਹ ਵਧੇਗਾ ਫੁਲੇਗਾ। ਸ਼ਾਇਦ ਸਵਰਗ ਵਿਚ ਥਾਂ ਮਿਲਣ ਵਿਚ ਜਲਦੀ ਮਦਦ ਮਿਲ ਜਾਵੇਗੀ। ਕਈ ਲੋਕਾਂ ਦਾ ਸ਼ਾਇਦ ਇਹ ਵੀ ਵਿਚਾਰ ਹੈ ਕਿ ਅਸੀਂ ਦਾਨ ਨਹੀਂ ਦੇਣਾ ਕਿਉਂਕਿ ਅਗਲੇ ਜਨਮ ਵਿਚ ਜਿਨ੍ਹਾਂ ਨੂੰ ਹੁਣ ਅਸੀਂ ਖੁਆਇਆ ਹੈ ਉਨ੍ਹਾਂ ਤੋਂ ਸਾਨੂੰ ਖਾਣ ਆਉਣਾ ਪਵੇਗਾ। ਇਸ ਤਰ੍ਹਾਂ ਮੁਕਤੀ ਵਿਚ ਰੁਕਾਵਟ ਹੋਵੇਗੀ।

ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੱਗ ਸਾਡੀ ਤਰੱਕੀ ਵਿਚ ਰੁਕਾਵਟ ਪਾਉਂਦੇ ਹਨ। ਜੇ ਦੋ ਦਿਨ ਜੱਗ ਚੱਲਿਆ ਤਾਂ ਅਸੀਂ ਆਪਣੇ ਕੰਮਾਂ ਕਾਰਾਂ ਤੋਂ ਹੱਟ ਜਾਂਦੇ ਹਾਂ। ਜੋ ਉਤਪਾਦਨ ਅਸੀਂ ਕਰਦੇ ਹਾਂ, ਇਸ ਦਾ ਸਾਡੀ ਆਰਥਿਕ ਤਰੱਕੀ ਨਾਲ ਸਿੱਧਾ ਸੰਬੰਧ ਹੁੰਦਾ ਹੈ। ਸਾਡੇ ਪਿੰਡ ਦੇ ਕੋਲ ਸੰਤਾਂ ਨੇ ਆ ਕੇ ਜੱਗ ਕਰਨਾ ਸੀ। ਕਿਸਾਨ ਨੇ ਕਣਕ ਦੀ ਖੜੀ ਕੱਚੀ ਫਸਲ ਹੀ ਵੱਢ ਦਿੱਤੀ। ਉਸ ਨੇ ਆਪਣੀ ਮਿਹਨਤ ਸ਼ਰਧਾ ਵਿਚ ਆ ਕੇ ਰੋੜ੍ਹ ਦਿੱਤੀ। ਉਸਦਾ ਨੁਕਸਾਨ ਤਾਂ ਹੋਇਆ ਪਰ ਦੇਸ਼ ਦਾ ਵੀ ਹੋਇਆ।

ਜੇ ਜੱਗ ਚਲਾ ਕੇ ਭੁਖਿਆਂ ਨੂੰ ਦੋ ਇਕ ਦਿਨ ਰੋਟੀ ਖੁਆ ਦਿੱਤੀ ਤਾਂ ਸੰਤਾਂ ਦੇ ਜਾਣ ਤੋਂ ਬਾਅਦ ਉਨ੍ਹਾਂ ਨੂੰ ਕੌਣ ਰੋਟੀ ਖਵਾਏਗਾ ? ਕੀ ਅਸੀਂ ਜੱਗ ਰਾਹੀਂ ਰੋਟੀ ਖੁਆ ਕੇ ਗ਼ਰੀਬਾਂ ਨੂੰ ਬੇਵੱਸ ਜਾਂ ਲਾਚਾਰ ਨਹੀਂ ਬਣਾ ਰਹੇ ? ਗ਼ਰੀਬ ਲੋਕਾਂ ਦੀ ਲੁੱਟ-ਘਸੁੱਟ ਜਾਂ ਬੇਈਮਾਨੀ ਨਾਲ ਕੀਤੀ ਕਮਾਈ ਵਿਚੋਂ ਜੱਗ ਵਿਚ ਦਾਨ ਪਾਉਣ ਨਾਲੋਂ ਮਿਹਨਤ ਦੀ ਕਮਾਈ ਕਰਨਾ ਜ਼ਿਆਦਾ ਠੀਕ ਹੈ। ਕਿੰਨਾ ਚੰਗਾ ਹੋਵੇ ਜੇ ਅਸੀਂ ਗ਼ਰੀਬਾਂ ਨੂੰ ਕਿਰਤ ਦਾ ਸਹੀ ਮੁਲ ਦੇਈਏ। ਉਨ੍ਹਾਂ ਲੋਕਾਂ ਨੂੰ ਕੰਮ ਕਰਨ ਲਈ ਪ੍ਰੇਰਨਾ ਦੇਈਏ। ਉਨ੍ਹਾਂ ਵਿਚ ਪਈਆਂ ਭੈੜੀਆਂ ਆਦਤਾਂ ਤੋਂ ਛੁਟਕਾਰਾ ਦੁਆਉਣ ਵਿਚ ਯੋਗਦਾਨ ਪਾਈਏ। ਲੋੜ ਉਨ੍ਹਾਂ ਨੂੰ ਦੋ ਦਿਨ ਰੋਟੀ ਖੁਆਉਣ ਦੀ ਨਹੀਂ ਸਗੋਂ ਸਹੀ ਰਸਤਾ ਦੱਸੀਏ ਜਿਸ ਨਾਲ ਉਨ੍ਹਾਂ ਦੀ ਲੋੜ ਹਮੇਸ਼ਾਂ ਲਈ ਪੂਰੀ ਹੋ ਜਾਵੇ।

ਜੇਕਰ ਜੱਗ ਚਲਾਉਣ ਵਿਚ ਕਿਸੇ ਸੰਤ ਦੀ ਸ਼ਕਤੀ ਹੀ ਕਾਰਣ ਹੈ ਤਾਂ ਇਹ ਸੱਚੀ ਗੱਲ ਨਹੀਂ। ਆਮ ਅਤੇ ਅਮੀਰ ਲੋਕ ਜੋ ਵੀ ਜੱਗ ਵਿਚ ਖਾਂਦੇ ਹਨ ਉਸ ਤੋਂ ਵੱਧ ਉਹ ਚੜ੍ਹਾਵਾ ਚਾੜ੍ਹ ਆਉਂਦੇ ਹਨ। ਤੁਹਾਡੇ ਸਾਰਿਆਂ ਦੇ ਪੈਸੇ ਨਾਲ ਜੱਗ ਚਲਦਾ ਹੈ। ਕਰਾਮਾਤ ਕਾਹਦੀ ਹੈ। ਅਸੀਂ ਲੋਕ ਸ਼ਰਧਾ ਵਿਚ ਪੈਸੇ ਦੇਂਦੇ ਹਾਂ ਪਰ ਉਸ ਦਾ ਸਿਹਰਾ ਸੰਤਾਂ ਨੂੰ ਜਾਂਦਾ ਹੈ। ਸੰਤਾਂ ਨੇ ਆਪ ਤਾਂ ਕੋਈ ਕੰਮ ਕਰਨਾ ਨਹੀਂ ਹੁੰਦਾ ਸਗੋਂ ਕੰਮ ਕਰਦੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਕੇ ਉਨ੍ਹਾਂ ਦਾ ਸਮਾਂ ਬਰਬਾਦ ਕਰ ਦੇਂਦੇ ਹਨ।

ਦਾਨ ਦੇ ਕੇ ਸਵਰਗ ਮਿਲਣਾ ਜਾਂ ਨਾ ਦੇ ਕੇ ਮੁਕਤੀ ਵਿਚ ਰੁਕਾਵਟ ਹੋਣ ਬਾਰੇ ਕੋਈ ਸਬੂਤ ਨਹੀਂ ਹੈ। ਸਵਰਗ, ਨਰਕ ਦੀਆਂ ਗੱਲਾਂ ਕਾਲਪਨਿਕ ਹੋਣ ਕਰਕੇ ਇਸ ਤੇ ਵਿਚਾਰ ਨਹੀਂ ਕੀਤੀ ਜਾ ਸਕਦੀ। ਬਾਰਸ਼ ਪੁਆਉਣ ਲਈ ਜੱਗ ਕਰਨਾ ਬੇਤੁਕੀ ਗੱਲ ਹੈ। ਸਾਇੰਸ ਬਰਸਾਤ ਪੈਣ ਦੇ ਕਾਰਣ ਦੱਸਦੀ ਹੈ। ਵਾਸ਼ਪੀਕਰਨ ਦੇ ਬੱਦਲ ਬਣਦੇ ਹਨ। ਪਹਾੜਾਂ ਤੇ ਦਰੱਖਤਾਂ ਵਾਲੀਆਂ ਥਾਵਾਂ ਤੇ ਮੀਂਹ ਵਧ ਪੈਂਦਾ ਹੈ। ਰੇਡੀਓ, ਟੈਲੀਵੀਜ਼ਨ ਰਾਹੀਂ ਮੌਨਸੂਨ ਪੌਣਾਂ ਬਾਰੇ ਪਹਿਲਾਂ ਸੂਚਨਾ ਦਿੱਤੀ ਜਾ ਰਹੀ ਹੈ। ਪਰ ਅੱਜ ਵੀ ਲੋਕ ਇੰਦਰ ਦੇਵਤੇ ਨੂੰ ਜੱਗ ਰਾਹੀਂ ਖੁਸ਼ ਕਰਨ ਤੇ ਲੱਗੇ ਹੋਏ ਹਨ।

ਬਰਸਾਤ ਦੀ ਰੁੱਤ ਤੋਂ ਬਿਨਾਂ ਜੱਗ ਕਰਕੇ ਵੇਖੋ ਕੀ ਮੀਂਹ ਪਵੇਗਾ ? ਜਿਸ ਸ਼ਹਿਰ ਵਿਚ ਜੱਗ ਨਹੀਂ ਹੋਇਆ ਕੀ ਉਥੇ ਮੀਂਹ ਨਹੀਂ ਪੈਂਦਾ ? ਮੌਨਸੂਨ ਪੌਣਾਂ ਦੀ ਰੁੱਤ ਵਿਚ ਜੇ ਜੱਗ ਨਾ ਕਰੋ ਤਾਂ ਕੀ ਮੀਂਹ ਨਹੀਂ ਪਵੇਗਾ ? ਚਿਰਾਪੂੰਜੀ, ਸ਼ਿਮਲੇ ਮੀਂਹ ਵੱਧ ਪੈਣ ਦਾ ਕਾਰਨ ਕੀ ਉਥੇ ਜੱਗ ਬਹੁਤ ਹੁੰਦੇ ਹਨ ? ਜੱਗ ਦਾ ਬਰਸਾਤ ਨਾਲ ਸਿੱਧਾ ਤੇ ਅਸਿੱਧਾ ਕੋਈ ਸੰਬੰਧ ਹੀ ਨਹੀਂ। ਫੇਰ ਅਸੀਂ ਪੈਸਾ ਇਕੱਠਾ ਕਰਕੇ ਲੋਕਾਂ ਦੇ ਭਲੇ ਲਈ ਅਣਗਿਣਤ ਕੰਮ ਕਰੀਏ। ਭਲੇ ਦੇ ਕੰਮਾਂ ਵਿਚ ਹਿੱਸਾ ਪਾਉਣਾ ਜੱਗ ਵਿਚ ਪਾਏ ਹਿੱਸੇ ਨਾਲੋਂ ਵਧੀਆ ਰਹੇਗਾ। ਇਸ ਨਾਲ ਸਾਡਾ ਸਮਾਜ ਇਕ ਸੁੰਦਰ ਸਮਾਜ ਬਣ ਜਾਵੇਗਾ।

# ਰੂਪਵਤੀ ਦੀ ਚਾਲ

ਫਰੀਦਕੋਟ ਜ਼ਿਲ੍ਹੇ ਦਾ ਸ਼ਹਿਰ ਮੁਕਤਸਰ, ਆੜ੍ਹਤ ਤੇ ਕੱਪੜੇ ਦਾ ਵਿਉਪਾਰ ਕਰਦਾ ਇਕ ਪਰਿਵਾਰ। ਤਿੰਨ ਮੁੰਡੇ ਜਿਨ੍ਹਾਂ 'ਚੋਂ ਦੋ ਸ਼ਾਦੀ-ਸ਼ੁਦਾ ਇਕ ਲੜਕੀ ਵਿਆਹੀ ਹੋਈ ਅਤੇ ਦੂਸਰੀ ਬੀ. ਏ. ਪਾਸ ਕਰ ਕੇ ਘਰ ਕੇ ਕੰਮ 'ਚ ਹੱਥ ਵਟਾਉਂਦੀ। 1984 ਦੇ ਸ਼ੁਰੂ 'ਚ ਇਸ ਪਰਿਵਾਰ 'ਚ ਰਹੱਸਮਈ ਘਟਨਾਵਾਂ ਵਾਪਰਨੀਆਂ ਸ਼ੁਰੂ ਹੋਈਆਂ, ਉਦੋਂ ਹੀ ਛੋਟੇ ਮੁੰਡੇ ਦਾ ਵਿਆਹ ਹੋਇਆ ਸੀ। ਉਸ ਦੀ ਪਤਨੀ ਦਾ ਨਾਂ ਰੂਪਵਤੀ ਸੀ। ਉਹ ਬੀ. ਏ. ਪਾਸ ਸੀ ਤੇ ਕਾਲਿਜ ਪੜ੍ਹਦੇ ਸਮੇਂ ਨਾਟਕਾਂ, ਸਭਿਆਚਾਰਕ ਸਰਗਰਮੀਆਂ 'ਚ ਭਾਗ ਲੈਂਦੀ ਰਹੀ ਸੀ। ਉਸ ਦੇ ਪੇਕੇ ਹਰਿਆਣੇ ਦੇ ਇਕ ਸ਼ਹਿਰ 'ਚ ਵਸੇ ਹੋਏ ਸਨ। ਵਿਆਹ ਤੋਂ ਬਾਅਦ ਰੂਪਵਤੀ ਬੀਮਾਰ ਰਹਿਣ ਲੱਗ ਪਈ। ਡਾਕਟਰਾਂ ਨੇ ਕਿਹਾ ਉਸ ਨੂੰ ਕੋਈ ਬੀਮਾਰੀ ਨਹੀਂ, ਸਿਰਫ ਵਹਿਮ ਹੈ। ਫਿਰ ਕੁਝ ਚਿਰ ਬਾਅਦ ਉਹ ਆਪੇ ਹੀ ਠੀਕ ਹੋ ਗਈ।

ਇਕ ਦਿਨ ਅਚਾਨਕ ਦਰਵਾਜ਼ੇ ਤੇ ਪਏ ਅਖ਼ਬਾਰ ਵਿਚ ਪੈਨਸਿਲ ਨਾਲ ਲਿਖੀ ਇਕ ਚਿੱਠੀ ਮਿਲੀ। ਜਿਸ 'ਚ ਲਿਖਿਆ ਸੀ, "ਮਕਾਨ ਛੱਡ ਦਿਓ, ਨਹੀਂ ਤਾਂ ਘਰ ਦੇ ਸਭ ਜੀਆਂ ਨੂੰ ਖ਼ਤਮ ਕਰ ਦੇਊਂ।" ਵੱਲੋਂ—'ਭੂਤ'। ਸਾਰਾ ਪਰਿਵਾਰ ਇਹ ਵੇਖ ਕੇ ਠਠੰਬਰ ਗਿਆ। ਪੰਜ ਦਿਨਾਂ ਬਾਅਦ ਦਰਵਾਜ਼ੇ 'ਚੋਂ ਇਕ ਹੋਰ ਚਿੱਠੀ ਮਿਲੀ ਜਿਸ ਵਿਚ ਘਰ ਨੂੰ ਅੱਗ ਲੱਗ ਜਾਣ ਦੀ ਚਿਤਾਵਨੀ ਦਿੱਤੀ ਹੋਈ ਸੀ। ਇਸ ਚਿੱਠੀ ਦੇ ਮਿਲਣ ਤੋਂ ਦੋ ਦਿਨ ਬਾਅਦ ਹੀ ਅਲਮਾਰੀ ਵਿਚ ਅੱਗ ਲੱਗ ਗਈ, ਫਿਰ ਕੱਪੜੇ ਕੱਟੇ ਗਏ...... ਅਜਿਹੀਆਂ ਘਟਨਾਵਾਂ ਲਗਾਤਾਰ ਹੋ ਗਈਆਂ, ਘਰ 'ਚ ਡਰ ਪਸਰ ਗਿਆ। ਜਿਵੇਂ ਕਿ ਦੈਵੀ ਸ਼ਕਤੀਆਂ ਨੂੰ ਮੰਨਣ ਵਾਲਿਆਂ 'ਚ ਆਮ ਹੁੰਦਾ ਹੈ......ਉਹ ਬਿਨਾਂ ਪੜਤਾਲ ਕੀਤਿਆਂ ਹਰ ਨਵੀਂ ਤੇ ਗੁੰਝਲਦਾਰ ਘਟਨਾ ਪਿੱਛੇ ਕਿਸੇ 'ਭੂਤ-ਪ੍ਰੇਤ' ਦਾ ਹੱਥ ਮੰਨਣ ਲਈ ਮਿੰਟ ਲਾਉਂਦੇ ਹਨ। ਉਸੇ ਤਰ੍ਹਾਂ ਇਹ ਪਰਿਵਾਰ ਵੀ ਪੁੱਛਾਂ ਲੈਣ ਤੇ ਧਾਗੇ-ਤਬੀਤਾਂ ਦੇ ਰਾਹ ਪੈ ਗਿਆ। ਇਸੇ ਸਿਲਸਿਲੇ 'ਚ ਕੋਟਕਪੂਰੇ ਦੇ ਸਾਧੂ ਨਾਂ ਦੇ ਕਥਿਤ ਬਾਬੇ ਨੇ ਹਜ਼ਾਰ ਰੁਪਇਆ ਚੁੱਕ ਲਿਆ ਘਟਨਾਵਾਂ ਫਿਰ ਵੀ ਜਾਰੀ ਰਹੀਆਂ। ਰੂਪਵਤੀ ਦੇ ਮਾਪੇ ਮਖੂ ਵਲੋਂ ਇਕ ਹੋਰ 'ਸਿਆਣਾ' ਲਿਆਏ। ਉਸ ਦੇ ਬੈਠਿਆਂ-ਬੈਠਿਆਂ ਗੁਸਲਖਾਨੇ 'ਚ ਗਈ ਰੂਪਵਤੀ ਦੇ ਕੱਪੜਿਆਂ ਨੂੰ ਅੱਗ ਲੱਗ ਗਈ। ਉਹ ਸਿਆਣਾ ਖੁਦ ਡਰ ਗਿਆ ਤੇ ਬਿਨਾਂ ਇਲਾਜ ਕੀਤੇ ਹੀ ਵਾਪਸ ਚਲਾ ਗਿਆ। ਘਬਰਾਏ ਹੋਏ ਘਰਦਿਆਂ ਨੇ ਬਠਿੰਡੇ ਤੋਂ ਇਕ ਸੰਤ ਲਿਆਂਦਾ। ਉਸ ਨੇ ਸੱਤ ਦਿਨ ਪਾਠ ਕੀਤਾ। ਭੋਗ ਵਾਲੇ ਦਿਨ ਰੂਪਵਤੀ ਦੇ ਪਤੀ ਦੀ ਪੈਸਿਆਂ ਸਣੇ ਜੇਬ ਕੱਟੀ ਗਈ। ਸੰਤਾਂ ਨੇ ਸਭ ਕੁਛ ਠੀਕ ਹੋਣ ਦੀ ਤਸੱਲੀ ਦਿਵਾਈ ਤੇ ਬਣਦੀ ਭੇਟਾ ਲੈ ਕੇ ਚਲਦੇ ਬਣੇ। ਕੁਝ ਦਿਨਾਂ ਬਾਅਦ ਇਕ ਹੋਰ ਚਿੱਠੀ ਮਿਲੀ ਜਿਸ 'ਚ ਲਿਖਿਆ ਸੀ, "...ਪੈਸੇ ਭੂਤਾਂ ਨੇ ਨਹੀਂ ਕੱਟੇ। ਬਾਬਾ ਵਡਭਾਗ ਨੇ ਕੱਟੇ ਹਨ।" ਚਿੱਠੀ ਵਾਲੇ ਦਿਨ ਹੀ ਧਰੀ ਖੀਰ ਦਾ ਰੰਗ ਲਾਲ ਹੋ ਗਿਆ। ਸਾਰੇ ਟੱਬਰ ਨੂੰ ਗੁਆਂਢਣ ਤੇ ਸ਼ੱਕ ਸੀ ਜੋ ਧਾਗੇ-ਤਵੀਤਾਂ ਰਾਹੀਂ ਉਹਨਾਂ ਨੂੰ ਤਬਾਹ ਕਰਨ ਤੇ ਤੁਲੀ ਹੋਈ ਸੀ। ਬਠਿੰਡੇ ਵਾਲੇ ਸੰਤਾਂ ਦੀ ਫਿਰ ਸ਼ਰਨ ਲਈ ਗਈ, ਦੁਬਾਰਾ ਪੰਜ ਦਿਨ ਪਾਠ ਹੋਇਆ। ਪਾਠ ਦੌਰਾਨ ਇਕ ਹੋਰ ਚਿੱਠੀ ਮਿਲੀ। ਸਿੱਧੀ ਰੂਪਵਤੀ ਨੂੰ ਸੰਬੋਧਿਤ ਸੀ......"ਮੈਂ ਭੂਤ ਹਾਂ, ਥੋਡੀ ਛੋਟੀ ਨੂੰਹ ਨਾਲ ਵਿਆਹ ਕਰਾਉਣਾ ਹੈ...ਇਸ ਨੂੰ ਇਕ ਮਹੀਨੇ ਲਈ ਪੇਕੀਂ ਭੇਜ ਦਿਓ।" ਵਲੋਂ—'ਭੂਤ'। ਉਸ ਤੋਂ ਬਾਅਦ ਕਿਸੇ ਅਗਿਆਤ ਮੁੰਡੇ ਵਲੋਂ ਲਿਖੀ ਇਕ ਚਿੱਠੀ ਮਿਲੀ, ਇਹ ਰੂਪਵਤੀ ਦੇ ਨਾਂ ਸੀ। ਇਸ ਚਿੱਠੀ 'ਚ ਉਸ ਨੂੰ ਇਸ ਘਰ ਵਿਆਹ ਕਰਾਉਣ ਬਦਲੇ ਝਿੜਕਿਆ ਸੀ ਤੇ ਰੂਪਵਤੀ ਨਾਲ ਵਿਆਹ ਕਰਾਉਣ ਦੀ ਇੱਛਾ ਪ੍ਰਗਟ ਕੀਤੀ ਸੀ। ਚਿੱਠੀ 'ਚ ਇਹ ਵੀ ਲਿਖਿਆ ਸੀ ਕਿ ਘਰ 'ਚ ਵਾਪਰ ਰਹੀਆਂ ਘਟਨਾਵਾਂ ਪਿੱਛੇ ਉਸ ਦੁਆਰਾ ਛੱਡੇ 'ਭੂਤ' ਦਾ ਹੱਥ ਹੈ। ਇਹ ਘਟਨਾਵਾਂ ਬਠਿੰਡੇ ਵਾਲੇ ਸੰਤਾਂ ਦੀ ਮੌਜੂਦਗੀ 'ਚ ਵਾਪਰੀਆਂ। ਬਾਬਾ ਜੀ ਵੀ ਘਬਰਾ ਗਏ ਤੇ ਚੁਬਾਰੇ 'ਚ ਇਕੱਲਿਆਂ ਪੈਣ ਤੋਂ ਡਰਨ ਲੱਗੇ। ਪਾਠ ਦੌਰਾਨ ਪਰਿਵਾਰ ਦਾ ਕੋਈ ਨਾ ਕੋਈ ਮੈਂਬਰ ਸੰਤਾਂ ਦਾ ਦਿਲ ਰੱਖਣ ਲਈ ਉਹਨਾਂ ਕੋਲ ਪੈਣ ਲੱਗਾ, ਭੋਗ ਪਿਆ......ਸੰਤ ਭਰੋਸਾ ਦੇ ਕੇ ਆਪਣੇ ਡੇਰੇ ਚਲੇ ਗਏ। ਫਿਰ ਇਕ ਹੋਰ ਚਿੱਠੀ ਆਈ ਜਿਸ 'ਚ 'ਖਾਲਿਸਤਾਨ-ਜ਼ਿੰਦਾਬਾਦ' ਲਿਖਿਆ ਹੋਇਆ ਸੀ। ਕਿਸੇ ਵਿਸ਼ੇਸ਼ ਥਾਂ ਤੇ ਤੀਹ ਹਜ਼ਾਰ ਰੁਪਏ ਤੇ ਸਕੂਟਰ ਲਿਆਉਣ ਲਈ ਆਖਿਆ ਗਿਆ। ਪੁਲਿਸ ਨੂੰ ਇਤਲਾਹ ਦੇਣ ਦੀ ਸੂਰਤ 'ਚ ਪਰਿਵਾਰ ਨੂੰ ਸੋਧਣ ਦੀ ਧਮਕੀ ਦਿੱਤੀ ਹੋਈ ਸੀ, ਨਾਲ ਹੀ ਪੰਜਾਬ ਛੱਡ ਕੇ ਕਿਸੇ ਹੋਰ ਸੂਬੇ 'ਚ ਹਿਜਰਤ ਕਰਨ ਲਈ ਹੁਕਮ ਦਿੱਤਾ ਸੀ। ਰੂਪਵਤੀ ਦੇ ਜੇਠ ਦੇ ਬੱਚੇ ਦੇ ਝੋਲੇ 'ਚ ਕੁਝ ਅਜਿਹੀ ਹੀ ਸ਼ਰਤ ਵਾਲੀਆਂ ਚਿੱਠੀਆਂ ਤੇ ਉਸ ਦੇ ਆਪਣੇ ਲੜਕੇ ਦੇ ਪਾਏ ਹੋਏ ਕੱਪੜੇ ਵੀ ਕਈ ਵਾਰ ਕੱਟੇ ਗਏ। ਇਹ ਕੇਸ ਸੁਸਾਇਟੀ ਦੇ ਕੁਝ ਸਾਬਕਾ ਮੈਂਬਰਾਂ ਨੇ ਪਹਿਲਾਂ ਵੀ ਹੱਥ 'ਚ ਲਿਆ ਸੀ, ਪਰ ਕਾਹਲੇਪਣ ਕਾਰਨ ਤੇ ਘਟਨਾਵਾਂ ਨੂੰ ਸਮੁੱਚ 'ਚ ਸਮਝਣ ਤੋਂ ਅਸਮਰਥਤਾ ਕਾਰਣ ਰੂਪਵਤੀ ਦੀ ਨੌਜਵਾਨ ਕੁਆਰੀ ਨਣਦ ਨੂੰ ਹੀ ਦੋਸ਼ੀ ਮਿੱਥ ਲਿਆ ਗਿਆ, ਜਿਸ ਕਰਕੇ ਅਸਫਲਤਾ ਹੱਥ ਲੱਗੀ।

ਇਹ ਅਨੋਖੀਆਂ ਘਟਨਾਵਾਂ ਕਈ ਸਾਲ ਰੁਕ-ਰੁਕ ਕੇ ਵਾਪਰਦੀਆਂ ਰਹੀਆਂ ਇੱਥੋਂ ਤੱਕ ਕਿ ਕੇਸ ਹੱਲ ਕਰਨ ਪਹੁੰਚੀ ਵੱਡੀ ਟੀਮ 'ਚ ਚਰਨਜੀਤ ਕੌਰ, ਡਾ: ਬਲਜੀਤ, ਗੁਰਦੀਪ ਸਿੰਘ, ਹਰਬੀਰ ਕੌਰ, ਚੰਨਣ ਵਾਂਦਰ, ਮਹਿੰਦਰ ਸਿੰਘ ਤੇ ਕ੍ਰਿਸ਼ਨ ਬਰਗਾੜੀ ਸ਼ਾਮਲ ਸਨ, ਦੇ ਪਹੁੰਚਣ ਤੇ ਇਕ ਬੱਚੇ ਦੇ ਪਾਏ ਕੱਪੜੇ ਕੱਟੇ ਗਏ। ਪੜਤਾਲੀਆ ਟੀਮ ਨੇ ਹੁਣ ਤੱਕ ਵਾਪਰੀਆਂ ਘਟਨਾਵਾਂ ਦੀ ਲੜੀ ਜੋੜੀ, ਤੰਦ ਰੂਪਵਤੀ ਨਾਲ ਜੁੜ ਰਹੀ ਸੀ। ਟੀਮ ਦੇ ਪਹੁੰਚਣ ਤੇ ਉਸ ਦਾ ਘਬਰਾਇਆ ਹੋਇਆ ਚਿਹਰਾ ਤੇ ਬੈਠਿਆਂ-ਬੈਠਿਆਂ ਕਈ ਗਲਾਸ ਪਾਣੀ ਪੀ ਜਾਣਾ, ਸ਼ੱਕ ਨੂੰ ਯਕੀਨ ਵਿਚ ਬਦਲ ਰਿਹਾ ਸੀ। ਪਰਿਵਾਰ ਦੇ ਸਭ ਮੈਂਬਰਾਂ ਤੋਂ ਵਿਥਿਆ ਸੁਣੀ ਗਈ, ਰੂਪਵਤੀ ਨਾਲ ਵੀ ਗੱਲਬਾਤ ਹੋਈ। ਘੰਟੇ ਭਰ ਦੀ ਦਲੀਲਬਾਜ਼ੀ, ਗੱਲਬਾਤ ਨੂੰ ਗੁਪਤ ਰੱਖਣ ਦਾ ਭਰੋਸਾ ਤੇ ਥੋੜ੍ਹਾ ਡਰਾ ਕੇ ਉਸ ਨੂੰ ਮਨਾ ਲਿਆ ਗਿਆ। ਆਪਣਾ 'ਦੋਸ਼' ਸਵੀਕਾਰਨ ਤੋਂ ਬਾਅਦ ਉਸ ਨੇ ਦੱਸਿਆ ਕਿ ਉਹ ਆਪਣੇ ਵਿਆਹੁਤਾ ਜੀਵਨ ਤੋਂ ਸੰਤੁਸ਼ਟ ਹੈ ਭਾਵੇਂ ਉਸ ਦਾ ਪਤੀ ਉਸ ਤੋਂ ਘੱਟ ਪੜ੍ਹਿਆ ਹੈ, ਪਰ ਵਿਆਹ ਵੇਲੇ ਉਸ ਦੇ ਪਤੀ ਤੇ ਭਰਾ ਦਰਮਿਆਨ ਹੋਈ ਲੜਾਈ ਉਸ ਦੇ ਦਿਲ 'ਚ ਕੰਡੇ ਵਾਂਗ ਰੜਕ ਰਹੀ ਸੀ, ਜਿਸ ਨਾਲ ਰਹੱਸਮਈ ਘਟਨਾਵਾਂ ਦਾ ਮੁੱਢ ਬੱਝਿਆ। ਰੂਪਵਤੀ ਚਾਹੁੰਦੀ ਸੀ ਕਿ ਉਸ ਦੇ ਪਤੀ ਤੇ ਭਰਾ ਦੇ ਸੰਬੰਧ ਮੁੜ ਚੰਗੇ ਬਣ ਜਾਣ। ਉਸ ਦੇ ਸਹੁਰੇ ਪੰਜਾਬ ਛੱਡ ਕੇ ਉਸ ਦੇ ਪੇਕਿਆਂ ਕੋਲ ਵਸ ਜਾਣ। ਪੜਤਾਲੀਆ ਟੀਮ ਦਾ ਵਿਚਾਰ ਸੀ ਕਿ ਰੂਪਵਤੀ ਦੇ ਪੇਕੇ ਪਿੰਡ 'ਚ ਪ੍ਰੇਮ-ਸੰਬੰਧ ਹੋਣ ਦੀ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਜੋ ਉਸ ਨੂੰ ਲਗਾਤਾਰ ਉਧਰ ਖਿੱਚ ਰਹੇ ਸਨ। ਉਸ ਨੇ ਤਰਕਸ਼ੀਲਾਂ ਦੀ ਟੀਮ ਨੂੰ ਅਗਾਂਹ ਅਜਿਹਾ ਕੁਝ (ਅੱਗ ਲਾਉਣ, ਚਿੱਠੀ ਲਿਖਣ ਦੀਆਂ ਘਟਨਾਵਾਂ) ਨਾ ਕਰਨ ਦਾ ਲਿਖਤੀ ਭਰੋਸਾ ਦਿੱਤਾ। ਛੇ-ਸੱਤ ਸਾਲ ਗੁਜ਼ਰ ਜਾਣ ਦੇ ਬਾਅਦ ਅੱਜ ਤੱਕ ਉਸ ਪਰਿਵਾਰ 'ਚ ਅਜਿਹੀ ਕੋਈ ਘਟਨਾ ਨਹੀਂ ਵਾਪਰੀ।

# ਜਿਊਂਦੇ ਸਰਾਧ

□ ਸ਼ਿਆਮ ਸੁੰਦਰ ਅਗਰਵਾਲ

ਰਮੇਸ਼ ਗਲੀ ਵਿਚ ਤੁਰਿਆ ਜਾ ਰਿਹਾ ਸੀ ਕਿ ਕਿਸੇ ਨੇ ਉਸ ਨੂੰ ਪਿੱਛੋਂ ਆਵਾਜ਼ ਦਿੱਤੀ। ਰਮੇਸ਼ ਨੇ ਪਿੱਛੇ **ਮੁੜ** ਕੇ ਦੇਖਿਆ, ਪੰਡਿਤ ਦੀਨ ਦਿਆਲ ਉਸ ਦੇ ਮਗਰ ਤੁਰੇ ਆ ਰਹੇ ਸਨ। ਭਾਰੇ ਸਰੀਰ ਵਾਲੇ ਪੰਡਿਤ ਜੀ ਨੇ ਬੜੀ ਔਖ ਨਾਲ ਉਸ ਦੇ ਬਰਾਬਰ ਤੁਰਦਿਆਂ ਕਿਹਾ, "ਰਮੇਸ਼ ਪੁੱਤਰ! ਕਲ੍ਹ ਰਾਤ ਸੁਫਨੇ 'ਚ ਤੁਹਾਡੇ ਪਿਤਾ ਜੀ ਮਿਲੇ।"

"ਅੱਛਾ!" ਰਮੇਸ਼ ਨੇ ਹੁੰਗਾਰਾ ਭਰਿਆ।

"ਬੜੇ ਦੁੱਖੀ ਦਿਖਾਈ ਦੇ ਰਹੇ ਸਨ। ਕਹਿਣ ਲੱਗੇ, "ਮੈਂ ਬਹੁਤ ਭੁੱਖਾ ਹਾਂ, ਕੁਝ ਖਾਣ ਨੂੰ ਦਿਓ।" ਉਨ੍ਹਾਂ ਦੇ ਤਨ 'ਤੇ ਕੋਈ ਕਪੜਾ ਵੀ ਨਹੀਂ ਸੀ, ਬਿਲਕੁਲ ਨੰਗੇ ਸਨ।" ਪੰਡਿਤ ਜੀ ਨੇ ਰਮੇਸ਼ ਵੱਲ ਦੇਖਦਿਆਂ ਅੱਗੇ ਕਿਹਾ, "ਤੁਸੀਂ ਉਨ੍ਹਾਂ ਦਾ ਸ਼ਰਾਧ ਨਹੀਂ ਕੀਤਾ ਲੱਗਦਾ?"

"ਨਹੀਂ ਪੰਡਿਤ ਜੀ।" ਰਮੇਸ਼ ਨੇ ਛੋਟਾ ਜਿਹਾ ਉੱਤਰ ਦਿੱਤਾ।

"ਪੁੱਤਰ, ਆਪਣੇ ਵੱਡੇ-ਵਡੇਰਿਆਂ ਦਾ ਖਿਆਲ ਰੱਖਿਆ ਕਰੋ। ਤੁਸੀ ਜੋ ਵੀ ਹੋ, ਉਨ੍ਹਾਂ ਦੀ ਬਦੌਲਤ ਹੀ ਹੋ। ਤੁਸੀਂ ਸਾਲ 'ਚ ਇਕ ਵਾਰ ਵੀ ਰੋਟੀ ਕਪੜਾ ਨਹੀਂ ਦੇ ਸਕਦੇ? ਆਪਣੇ ਪਿੱਤਰਾਂ ਦੀ ਏਨੀ ਬੇਇਜ਼ਤੀ ਨਾ ਕਰੋ। ਹੁਣ ਵੀ ਤੁਸੀਂ ਬ੍ਰਾਹਮਣਾ ਨੂੰ ਭੋਜਨ ਕਰਾ, ਕਪੜੇ ਪੁਆ, ਆਪਣੇ ਪਿਤਾ ਜੀ ਦੀ ਹਾਲਤ ਸੁਧਾਰ ਸਕਦੇ ਹੋ।"

ਪੰਡਿਤ ਜੀ ਦੀ ਗੱਲ ਚਲ ਰਹੀ ਸੀ ਕਿ ਉਨ੍ਹਾਂ ਦਾ ਘਰ ਆ ਗਿਆ। ਦੀਨ ਦਿਆਲ ਦਾ ਬਜ਼ੁਰਗ ਪਿਤਾ ਗਲੀ 'ਚ ਡੱਠੇ ਆਪਣੇ ਟੁੱਟੇ ਜਿਹੇ ਮੰਜੇ 'ਤੇ ਬੈਠਾ ਚੀਖ ਰਿਹਾ ਸੀ, "ਓਏ ਤੁਸੀਂ ਮੈਨੂੰ ਜਿਊਂਦੇ ਜੀਅ ਹੀ ਕਿਉਂ ਮਾਰ ਛਡਿਐ। ਸਵੇਰ ਦੀ ਰੋਟੀ ਨੀਂ ਚਾਹ ਨੀ, ਦਵਾਈ ਤਾਂ ਕੀ ਦਿਵਾਉਣੀ ਐ! ਓਏ ਕੁਝ ਤਾਂ ਇਸ ਬੁੱਢੇ ਦਾ ਖਿਆਲ ਕਰੋ।"

ਬਜ਼ੁਰਗ ਦੇ ਸਰੀਰ 'ਤੇ ਲਿਪਟੇ ਚੀਥੜਿਆਂ ਨੂੰ ਦੇਖ ਕੇ ਰਮੇਸ਼ ਨੂੰ ਘਿਣ ਆ ਰਹੀ ਸੀ। ਪੰਡਿਤ ਦੀਨ ਦਿਆਲ ਨੇ ਰਮੇਸ਼ ਨਾਲ ਚਲਦੀ ਗੱਲ ਵਿਚਕਾਰ ਛੱਡ ਆਪਣੇ ਪਿਤਾ ਨੂੰ ਗੁੱਸੇ ਨਾਲ ਕਿਹਾ, "ਤੁਸੀਂ ਤਾਂ ਐਵੇਂ ਈ ਹਰ ਵੇਲੇ ਗਲੀ 'ਚ ਰੌਲਾ ਪਾਉਂਦੇ ਰਹਿੰਦੇ ਹੋ। ਘਰ 'ਚ ਸੌ ਕੰਮ ਹੁੰਦੇ ਨੇ ਕਰਨ ਵਾਲੇ, ਜੇ ਰੋਟੀ-ਚਾਹ ਦੇਣੀ ਭੁੱਲਗੇ ਤਾਂ ਮਰ ਤਾਂ ਨੀਂ ਚੱਲੇ।"

ਤੇ ਜਦੋਂ ਉਨ੍ਹਾਂ ਰਮੇਸ਼ ਨਾਲ ਚਲਦੀ ਗੱਲ ਪੂਰੀ ਕਰਨ ਲਈ ਮੂੰਹ ਘੁਮਾਇਆ ਤਾਂ ਦੇਖਿਆ, ਰਮੇਸ਼ ਬਹੁਤ ਅੱਗੇ ਜਾ ਚੁੱਕਾ ਸੀ।

# ਵਹਿਮ ਹੀ ਭੂਤ ਹੈ, ਵਹਿਮ ਹੀ ਪ੍ਰੇਤ ਹੈ

□ **ਸਮਰਾਟ ਰੇਸ਼ਮ**

ਭੂਤਾਂ ਪ੍ਰੇਤਾਂ ਬਾਰੇ ਮੇਰੇ ਵਿਚਾਰਾਂ ਦੀ ਕਹਾਣੀ ਬੜੀ ਅਜੀਬ ਹੈ। ਪਹਿਲਾਂ ਮੈਂ ਵੀ ਅੰਧ-ਵਿਸ਼ਵਾਸੀ ਸਾਂ ਕਿਉਂਕਿ ਮੇਰੇ ਮਾਂ-ਬਾਪ, ਮੇਰਾ ਆਲਾ-ਦੁਆਲਾ ਜੋ ਮੈਨੂੰ ਮਿਲਿਆ ਵਾਤਾਵਰਣ ਤੇ ਮਾਹੌਲ, ਮੇਰੇ ਨਿਜ ਨਾਲ ਜੁੜਿਆ ਅੰਧ-ਵਿਸ਼ਵਾਸੀ ਸਮਾਜ, ਗੱਲ ਕੀ ਸਭ ਕੁਝ ਵਹਿਮਾਂ-ਭਰਮਾਂ ਦਾ ਭਰਿਆ ਸੀ। ਅੰਧ-ਵਿਸ਼ਵਾਸੀ ਸਭਿਆਚਾਰ ਅਤੇ ਅਨਪੜ੍ਹਤਾ ਹੀ ਅਸਲ ਵਿਚ ਸਾਨੂੰ ਭੂਤਾਂ-ਪ੍ਰੇਤਾਂ ਵਿਚ ਵਿਸ਼ਵਾਸ ਕਰਨ ਲਈ ਪ੍ਰੇਰਦਾ ਹੈ। ਬਚਪਨ ਦਾ ਰੋਗ, ਮਾਸੂਮ ਅਤੇ ਅਰਧ-ਚੇਤਨ ਮਨ ਇਹ ਅੰਧ-ਵਿਸ਼ਵਾਸਾਂ ਨੂੰ ਸੁਤੇ ਸਿੱਧ ਬਿਨਾਂ ਹੀਲ-ਹੁਜਤ ਪ੍ਰਵਾਨ ਕਰ ਲੈਂਦਾ ਹੈ। ਮੇਰਾ ਵੱਡਾ ਭਰਾ ਵੀ ਇਸ ਮਹੌਲ ਵਿਚ ਪਲਰਿਆ ਵੱਡਾ ਹੋਇਆ ਅਤੇ ਅੰਧ-ਵਿਸ਼ਵਾਸੀ ਬਣਿਆ। ਉਸ ਦਾ ਮਸੂਮ ਮਨ ਅਜਿਹੀਆਂ ਗੈਰ-ਵਿਗਿਆਨਕ ਗੱਲਾਂ ਦੇ ਅਸਰ ਨੂੰ ਗੰਭੀਰਤਾ ਨਾਲ ਕਬੂਲ ਕਰਦਾ ਰਿਹਾ ਹੈ। ਉਸ ਅੰਦਰ ਵੀ ਅਖੌਤੀ 'ਭੂਤਾਂ' ਆਉਣ ਲੱਗੀਆਂ। ਬਥੇਰੇ ਸਿਆਣੇ ਇਹਨਾਂ ਨੂੰ ਵੱਸ ਕਰਨ ਦਾ ਯਤਨ ਕਰਦੇ ਰਹੇ ਅਤੇ ਪੈਸੇ ਬਟੋਰ-ਬਟੋਰ ਖਾਂਦੇ ਰਹੇ। ਮੇਰੇ ਭਰਾ ਦੀ ਹਾਲਤ ਬਹੁਤ ਪਤਲੀ ਪੈ ਗਈ ਸੀ। ਮੈਂ ਦੁਖੀ ਸਾਂ ਕਿ ਕਿਸ ਤਰ੍ਹਾਂ ਮੇਰੇ ਬਹੁਤ ਹੀ ਪਿਆਰੇ ਭਰਾ ਦਾ 'ਭੂਤਾਂ' ਖਹਿੜਾ ਛੱਡਣਗੀਆਂ। ਮੇਰੇ ਅੰਦਰ ਭਰਾ ਦਾ ਦੁੱਖ ਸਹਾਰਨ ਦੀ ਸਮਰੱਥਾ ਘੱਟਦੀ ਜਾ ਰਹੀ ਸੀ ਤੇ ਮਨ ਉਕਤਾ ਰਿਹਾ ਸੀ। ਮੈਂ ਮਨ ਹੀ ਮਨ ਵਿਚ ਭੂਤਾਂ ਨੂੰ ਹਾੜੇ ਕੱਢੇ ਕਿ ਉਹ ਮੇਰੇ ਭਰਾ ਦਾ ਖਹਿੜਾ ਛੱਡ ਦੇਣ ਅਤੇ ਮੇਰੇ ਅੰਦਰ ਪ੍ਰਵੇਸ਼ ਕਰ ਲੈਣ, ਪਰ ਅਜਿਹਾ ਨਾ ਵਾਪਰਿਆ। ਮੈਂ 'ਭੂਤਾਂ' ਨੂੰ ਚਣੌਤੀ ਵੀ ਦਿੱਤੀ ਕਿ ਉਹ ਹਿੰਮਤ ਕਰਨ ਮੇਰੇ ਅੰਦਰ ਪ੍ਰਵੇਸ਼ ਕਰਨ ਦੀ, ਪਰ ਫਿਰ ਵੀ ਉਹਨਾਂ ਭਰਾ ਦਾ ਖਹਿੜਾ ਨਾ ਛੱਡਿਆ। ਮੈਨੂੰ ਵਿਸ਼ਵਾਸ ਸੀ ਕਿ ਅਜਿਹਾ ਕਰਨ ਤੇ 'ਭੂਤਾਂ' ਮੇਰੇ ਅੰਦਰ ਪ੍ਰਵੇਸ਼ ਕਰ ਜਾਣਗੀਆਂ, ਕਿਉਂਕਿ ਮੈਂ ਵੀ ਅੰਧ-ਵਿਸ਼ਵਾਸ ਦੀ ਧੁੰਧ ਅਜੇ ਨਹੀਂ ਸੀ ਉਤਾਰ ਸਕਿਆ, ਪਰ 'ਭੂਤਾਂ' ਪ੍ਰਤੀ ਨਫਰਤ ਮੇਰੇ ਕਣ-ਕਣ ਵਿਚ ਸਮਾ ਗਈ ਸੀ ਤੇ ਮੈਂ 'ਭੂਤਾਂ' ਨੂੰ ਕੋਸਦਾ ਕਿ ਉਹ ਕੇਵਲ ਸ਼ਰੀਫ ਅਤੇ ਕਮਜ਼ੋਰ ਮਨ ਵਾਲਿਆਂ ਨਾਲ ਹੀ ਧੱਕਾ ਕਰਦੀਆਂ ਹਨ। ਮੇਰੇ ਦਲੇਰ ਮਨ ਤੇ ਉਹ ਅਸਰ ਨਹੀਂ ਪਾ ਸਕਣਗੀਆਂ।

ਮੇਰਾ ਭਰਾ ਸ਼ਰੀਫ ਅਤੇ ਕਮਜ਼ੋਰ ਹਿਰਦੇ ਅਤੇ ਸਰੀਰ ਵਾਲਾ ਸੀ ਤੇ ਇਸ ਕਰਕੇ 'ਭੂਤਾਂ' ਨੇ ਉਸ ਨੂੰ ਆਪਣਾ ਖਾਈਆ ਤੇ ਰਹਾਇਸ਼ਗਾਹ ਬਣਾ ਰੱਖਿਆ ਸੀ, ਪਰ ਮੇਰਾ ਖੁਦ ਦਾ ਅੰਧ-ਵਿਸ਼ਵਾਸ ਉਦੋਂ ਟੁਟਿਆ ਜਦੋਂ ਮੈਂ ਵਿਗਿਆਨਿਕ ਅਤੇ ਤਰਕਸ਼ੀਲ ਸਾਹਿਤ ਪੜ੍ਹਿਆ ਤੇ ਅਜ਼ਾਦ ਸੋਚਣ ਲੱਗਾ। ਅਖੀਰ ਮੇਰੀ ਸਮਝ ਪਰਪੱਕ ਹੋ ਗਈ ਕਿ 'ਭੂਤਾਂ' ਤਾਂ ਹੁੰਦੀਆਂ ਹੀ ਨਹੀਂ, ਸਗੋਂ ਇਹ ਸਾਡੇ ਵਹਿਮ-ਭਰਮ ਹੀ ਹਨ ਜੋ 'ਭੂਤਾਂ' ਵਰਗੇ ਗੈਰ-ਵਿਗਿਆਨਕ ਸੰਕਲਪ ਪੈਦਾ ਕਰਦੇ ਹਨ। ਇਹ ਵਹਿਮ-ਭਰਮ ਸਾਡੀਆਂ ਬੇੜੀਆਂ ਹਨ ਜੋ ਪੈਰਾਂ ਨੂੰ ਜਕੜ ਕੇ ਸਾਨੂੰ ਸੀਮਤ ਘੇਰੇ ਅੰਦਰ ਬੰਨ੍ਹਣ ਦਾ ਯਤਨ ਕਰਦੇ ਹਨ।

ਮੇਰੀ ਬਚਪਨ ਦੀ 'ਭੂਤਾਂ' ਨਾਲ ਦੁਸ਼ਮਣੀ ਅਜੇ ਮੱਠੀ ਨਹੀਂ ਪਈ। ਮੈਂ ਅੱਜ ਵੀ ਇਸ ਬਦਲੇ ਦੀ ਅੱਗ ਵਿਚ ਇਹਨਾਂ ਦਾ ਪਰਦਾ ਫਾਸ਼ ਕਰਨ ਲਈ ਲਗਾਤਾਰ ਜੁਟਿਆ ਹੋਇਆ ਹਾਂ। ਮੈਂ ਕਈ ਰਾਤਾਂ ਸਮਸ਼ਾਨ ਘਾਟਾਂ ਵਿਚ ਕੱਟੀਆਂ। ਸਿਵਾਏ ਸਵਾਹ ਦੇ ਇੱਥੇ ਕੁਝ ਵੀ ਨਹੀਂ। ਮਰ ਚੁੱਕੇ ਵਿਅਕਤੀ ਦੀਆਂ ਯਾਦਾਂ ਤੋਂ ਸਵਾਏ ਉਸ ਦੀ ਕਿਸੇ ਕਿਸਮ ਦੀ ਹੋਂਦ ਬਾਕੀ ਨਹੀਂ ਰਹਿੰਦੀ।

ਭੂਤ-ਪ੍ਰੇਤ ਬਾਹਰ ਨਹੀਂ ਹਨ ਸਗੋਂ ਸਾਡੇ ਅੰਦਰ ਦਾ ਮਨ ਇਹਨਾਂ ਨੂੰ ਘੜਦਾ ਹੈ। ਸਾਡਾ ਅੰਦਰਲਾ ਸੰਸਾਰ ਰੂਪੀ ਮਨ ਇਹਨਾਂ ਦਾ ਤਸੱਵਰ ਕਰਕੇ ਇਹਨਾਂ ਨੂੰ ਵਿਗਸਤ ਕਰਦਾ ਹੈ। ਸਾਡਾ ਅਪਾਹਜ ਸਮਾਜ ਇਸ ਸਭ ਕੁਝ ਨੂੰ ਕੱਚਾ ਮਾਲ ਮੁਹੱਈਆ ਕਰਦਾ ਹੈ। ਮਨ ਦਾ ਵਹਿਮ ਹੀ ਭੂਤ-ਪ੍ਰੇਤ ਹੈ।

ਮਨੁੱਖ ਕੁਝ ਆਪਣੀਆਂ ਮਾਨਸਿਕ ਗੁੰਝਲਾਂ ਨੂੰ ਖੁਦ ਹੱਲ ਕਰਨ ਦੇ ਜਦ ਸਮਰੱਥ ਨਹੀਂ ਹੁੰਦਾ ਤਾਂ ਅਜਿਹੇ ਮੌਕੇ ਅਜੀਬੋ-ਗਰੀਬ ਵਿਚਾਰਾਂ ਦੀ ਲੜੀ ਦਾ ਦਬਾਅ ਗੈਰ-ਵਿਗਿਆਨਿਕ ਢੰਗ ਨਾਲ ਭੂਤਾਂ ਦੀ ਹੋਂਦ ਦੀ ਕਲਪਨਾ ਕਰਦਾ ਹੈ। ਉਸੇ ਤਰ੍ਹਾਂ ਜਿਸ ਤਰ੍ਹਾਂ ਕਿਸੇ ਵੀ ਹਨੇਰੇ ਭਰੀ ਥਾਂ ਵਿਚ ਕੁਝ ਬੁਰਾ ਹੋਣ ਦਾ ਡਰ। ਸੁੰਨ੍ਹੀਆਂ ਥਾਵਾਂ ਵਿਚ ਦਹਿਸ਼ਤ-ਫੋਬੀਆ। ਗੂੜ੍ਹੇ ਹਨ੍ਹੇਰੇ ਵਿਚ ਪ੍ਰਵੇਸ਼ ਕਰਕੇ ਅਸੀਂ ਜਿਹੋ ਜਿਹੀ ਕਲਪਨਾ ਕਰਦੇ ਹਾਂ ਉਹ ਕੁਝ ਅਚੇਤ-ਵੱਸ ਦੇਖੇਗਾ ਤੇ ਉਸ ਦੀ ਹੋਂਦ ਦਾ ਭੁਲੇਖਾ ਖੜ੍ਹਾ ਹੋਵੇਗਾ। ਬਿਨਾਂ ਵਜ੍ਹਾ ਕੋਈ ਵਸਤੂ ਹਿਲਦੀ ਦਿਖੇਗੀ, ਬਿਨਾਂ ਵਜ੍ਹਾ ਝਾੜੀ ਕਿਸੇ ਡਰਾਉਣੇ ਵਿਅਕਤੀ ਦੀ ਹੋਂਦ ਦਾ ਭੁਲੇਖਾ ਪਾਵੇਗੀ। ਸੁਪਨੇ ਸਮੇਂ ਸਾਡਾ ਚੇਤਨ-ਮਨ ਸੁੱਤਾ ਹੁੰਦਾ ਹੈ ਅਤੇ ਅਚੇਤ-ਮਨ ਆਪਣੀ ਕਾਰਵਾਈ ਸ਼ੁਰੂ ਕਰ ਦਿੰਦਾ ਹੈ ਅਤੇ ਅਜੀਬ-ਅਜੀਬ ਖਾਕਿਆਂ ਵਿਚ ਅਜੀਬ-ਅਜੀਬ ਰੰਗ ਭਰੇਗਾ। ਹਨੇਰੇ ਵਿਚ ਅਸੀਂ ਸੁਚੇਤ ਹੁੰਦੇ ਹਾਂ ਪਰ ਸਾਡਾ ਅਚੇਤ ਮਨ ਦਖਲ-ਅੰਦਾਜ਼ੀ ਕਰਦਾ ਹੈ। ਡਰ ਦਾ ਮਹੌਲ ਸਿਰਜਦਾ ਹੈ। ਜੇ ਅਸੀਂ ਸੋਚ ਲਿਆ ਕਿ ਸਾਹਮਣੇ ਕੋਈ ਚੀਜ਼ ਹੈ ਤਾਂ ਉਸੇ ਚੀਜ਼ ਨਾਲ ਜੁੜੇ ਸਾਰੇ ਸੰਕਲਪ ਸਾਹਮਣੇ ਦ੍ਰਿਸ਼ਟਮਾਨ ਹੋਣ ਲੱਗ ਜਾਂਦੇ ਹਨ ਉਸੇ ਤਰ੍ਹਾਂ ਜਿਵੇਂ ਗੰਭੀਰ ਚਿੰਤਾ ਸਾਹਮਣੇ ਬੇਲੋੜੇ ਵਿਚਾਰਾਂ ਦੀ ਲੜੀ।

ਇਸੇ ਤਰ੍ਹਾਂ ਜੇ ਭੂਤਾਂ ਦੀ ਹੋਂਦ ਹੋਵੇ ਤਾਂ ਦਿਨੇ ਪ੍ਰਵੇਸ਼ ਹੋਣ ਵਿਚ ਉਹਨਾਂ ਨੂੰ ਕੀ ਦਿਕਤ ਹੈ। ਬੱਸ ਫਰਕ ਸਿਰਫ਼ ਇਤਨਾ ਕੁ ਹੁੰਦਾ ਹੈ ਕਿ ਅੱਖਾਂ ਰਾਤ ਦੀ ਤਰ੍ਹਾਂ ਵਹਿਮੀ ਮਨ ਦੀ ਗਰਿਫਤ 'ਚੋਂ ਅਜ਼ਾਦ ਸਪੱਸ਼ਟ ਚਿਤਰ ਦੇਖਦੀਆਂ ਹਨ। ਦਿਨੇ ਅੱਖਾਂ ਘੱਟ ਹੀ ਧੋਖੇ ਦਾ ਸ਼ਿਕਾਰ ਹੁੰਦੀਆਂ ਹਨ। ਜੇਕਰ ਆਤਮਾ ਜਾਂ ਭੂਤ-ਪ੍ਰੇਤਾਂ ਦੀ ਕੋਈ ਹੋਂਦ ਹੁੰਦੀ ਤਾਂ ਜ਼ਰੂਰ ਹੀ ਕਿਸੇ 'ਸਿਆਣੇ' ਨੇ ਇਸ ਰਾਹੀਂ ਮੌਤ ਦਾ ਭੇਤ ਵੀ ਪਾ ਲਿਆ ਹੁੰਦਾ। ਐਸਾ ਹਾਲੇ ਤੱਕ ਹੋਇਆ ਨਹੀਂ। ਇਸ ਤੋਂ ਸਪੱਸ਼ਟ ਹੈ ਕਿ ਭੂਤਾਂ ਵਹਿਮ ਹਨ ਅਤੇ ਵਹਿਮ ਭੂਤਾਂ ਹਨ ਤੇ ਇਹਨਾਂ ਦੇ ਪ੍ਰਚਾਰਕ 'ਸਿਆਣੇ' ਪਖੰਡੀ ਹਨ।

---

ਬੱਚਿਆਂ ਦੀ ਕਲਮ ਤੋਂ—

# ਖ਼ੂਨ ਦੇ ਛਿੱਟੇ

□ **ਬਲਜੀਤ ਕੌਰ ਬਖ਼ਤਗੜ੍ਹ**

ਸਾਡੇ ਘਰ ਤੋਂ ਕੁਝ ਹੀ ਦੂਰ, ਯਾਨੀ ਦੋ ਤਿੰਨ ਘਰ ਛੱਡ ਕੇ ਇਕ ਘਰ ਹੈ ਜਿਸਦੀ ਔਰਤ ਬੜੇ ਵਹਿਮੀ ਸੁਭਾਅ ਦੀ ਹੈ। ਕੁਝ ਸਮਾਂ ਪਹਿਲਾਂ ਦੀ ਗੱਲ ਹੈ ਕਿ ਇਕ ਦਿਨ ਉਹ ਔਰਤ ਘਰੇ ਛੋਟੇ-ਛੋਟੇ ਬੱਚੇ ਛੱਡ ਕੇ ਸ਼ਹਿਰ ਗਈ ਹੋਈ ਸੀ। ਵਾਪਸ ਆ ਕੇ ਉਹ ਆਮ ਵਾਂਗ ਕੰਮਾਂ ਵਿੱਚ ਜੁੱਟ ਗਈ। ਦੁਪਹਿਰ ਦੇ ਢਾਈ ਕੁ ਵਜੇ ਉਸ ਨੂੰ ਭੁੱਖ ਲੱਗੀ। ਪਰ ਘਰ ਵਿੱਚ ਕੋਈ ਦਾਲ ਸਬਜ਼ੀ ਨਹੀਂ ਸੀ। ਉਸ ਨੇ ਸੋਚਿਆ ਕਿਉਂ ਨਾ ਕੰਧੋਲੀ ਤੇ ਚੜ੍ਹ ਕੇ ਕੰਧ ਉਤੋਂ ਦੀ ਗੁਆਂਢੀਆਂ ਤੋਂ ਹੀ ਦਾਲ ਮੰਗ ਲਵਾਂ। ਜਿਉਂ ਹੀ ਉਹ ਕੰਧੋਲੀ ਤੇ ਚੜ੍ਹਦੀ ਹੈ ਤਾਂ ਕੀ ਦੇਖਦੀ ਹੈ ਕਿ ਕੰਧ ਤੇ ਖੂਨ ਦੇ ਬਹੁਤ ਸਾਰੇ ਛਿੱਟੇ ਪਏ ਹੋਏ ਸਨ। ਉਸ ਨੇ ਹੇਠਾਂ ਵੱਲ ਨਿਗਾਹ ਮਾਰੀ ਤਾਂ ਕੰਧੋਲੀ ਤੇ ਵੀ ਖੂਨ ਦੇ ਛਿੱਟੇ ਸਨ। ਫਿਰ ਉਹ ਹੇਠਾਂ ਉਤਰੀ ਤਾਂ ਉਸ ਨੇ ਦੇਖਿਆ ਕਿ ਕੰਧੋਲੀ ਨਾਲ ਲੱਗਦੀ ਕਮਰੇ ਦੀ ਬਾਰੀ 'ਤੇ ਖੂਨ ਦੇ ਛਿੱਟੇ ਹਨ ਅਤੇ ਬਾਰੀ ਵਾਲੇ ਕਮਰੇ ਦੇ ਅੰਦਰ ਵੀ। ਇਹ ਵੇਖ ਕੇ ਉਹ ਔਰਤ ਪੂਰੇ ਗੁੱਸੇ ਵਿਚ ਆ ਗਈ ਤੇ ਉੱਚੀ-ਉੱਚੀ ਗਾਲ੍ਹਾਂ ਕੱਢਣ ਲੱਗ ਪਈ। ਉਹ ਗੁਆਂਢਣ ਨਾਲ ਲੜ ਪਈ ਕਿਉਂਕਿ ਉਸ ਨੂੰ ਸ਼ੱਕ ਹੋ ਗਿਆ ਕਿ ਉਸ ਗੁਆਂਢਣ ਨੇ 'ਢਾਲਾ' ਲਾਹ ਦਿੱਤਾ ਹੈ। ਕੁਝ ਸਮੇਂ ਬਾਅਦ ਉਹ ਔਰਤ ਸਾਡੇ ਘਰ ਆਉਂਦੀ ਹੈ ਅਤੇ ਮੇਰੀ ਮੰਮੀ ਨੂੰ ਸਾਰੀ ਗੱਲ ਦੱਸਦੀ ਹੈ। ਮੈਂ ਸਾਹਮਣੇ ਪੜ੍ਹ ਰਹੀ ਸੀ, ਇਹ ਸਾਰਾ ਕੁਝ ਦੇਖ ਰਹੀ ਸੀ। ਉਸਦੀ ਗੱਲ ਸੁਣ ਕੇ ਮੈਂ ਖੂਨ ਦੇ ਧੱਬੇ ਦੇਖਣ ਉਸਦੇ ਘਰ ਚਲੀ ਗਈ।

ਉਹਨਾਂ ਦੇ ਘਰ ਖੂਨ ਦੇ ਛਿੱਟੇ ਦੇਖਣ ਤੋਂ ਬਾਅਦ ਮੈਂ ਸੋਚਿਆ ਕਿ ਇਹ ਛਿੱਟੇ ਤਾਂ ਕਿਸੇ ਜਾਨਵਰ ਦੁਆਰਾ ਹੀ ਪੈ ਸਕਦੇ ਹਨ। ਮੈਂ ਉਹਨਾਂ ਦੇ ਘਰ ਪਹਿਲਾਂ ਵੀ ਆਉਂਦੀ ਜਾਂਦੀ ਰਹਿੰਦੀ ਸੀ ਇਸ ਲਈ ਮੈਂ ਉਹਨਾਂ ਦੇ ਘਰ ਇਕ ਬਿੱਲੀ ਕਈ ਵਾਰ ਆਉਂਦੀ ਦੇਖੀ ਸੀ। ਮੈਂ ਉਹਨਾਂ ਦੇ ਚੌਥੀ ਵਿੱਚ ਪੜ੍ਹਦੇ ਬੱਚੇ ਤੋਂ ਪੁਛਿਆ ਕਿ ਅੱਜ ਤੁਹਾਡੇ ਘਰ ਬਿੱਲੀ ਆਈ ਸੀ, ਤਾਂ ਉਸ ਨੇ ਕਿਹਾ, "ਹਾਂ ਆਈ ਸੀ। ਅੱਜ ਤਾਂ ਉਸਦੇ ਮੂੰਹ ਵਿਚ ਚੂਹਾ ਵੀ ਸੀ।" ਉਸਦੀ ਗੱਲ ਸੁਣ ਕੇ ਮੈਨੂੰ ਹਾਸਾ ਆ ਗਿਆ। ਫਿਰ ਮੈਂ ਉਹਨਾਂ ਨੂੰ ਦੱਸਿਆ ਕਿ*

*ਪਿਛਲੇ ਪਾਸੇ ਵਾਲੇ ਘਰ ਤੋਂ ਚੂਹਾ ਲੈ ਕੇ ਬਿੱਲੀ ਕੰਧ ਉਤੋਂ ਦੀ ਹੁੰਦੀ ਹੋਈ ਕੰਧੋਲੀ ਉਪਰੋਂ ਦੀ ਥੱਲੇ ਉਤਰੀ ਅਤੇ ਤੁਹਾਡੇ ਸਮਾਨ ਵਾਲੇ ਕਮਰੇ ਨੂੰ ਜਿੰਦਾ ਲੱਗਾ ਹੋਣ ਕਰਕੇ ਬਿੱਲੀ ਬਾਰੀ ਵਿਚੋਂ ਦੀ ਅੰਦਰ ਲੰਘ ਗਈ, ਕਿਉਂਕਿ ਪਰਛੱਤੀ ਤੇ ਬਿੱਲੀ ਆਮ ਕਰਕੇ ਰਹਿੰਦੀ ਸੀ। ਜਿਥੋਂ-ਜਿਥੋਂ ਦੀ ਬਿੱਲੀ ਲੰਘੀ ਉਥੇ ਹੀ ਖੂਨ ਦੇ ਛਿੱਟੇ ਡੁਲ੍ਹਦੇ ਰਹੇ। ਜਦੋਂ ਮੈਂ ਉਸਨੂੰ ਇਹ ਗੱਲਾਂ ਸਮਝਾਈਆਂ ਤਾਂ ਉਹ ਕਹਿਣ ਲੱਗੀ, "ਹਾਂ ਭਾਈ ਗੁੱਡੀ, ਗੱਲ ਤਾਂ ਤੇਰੀ ਠੀਕ ਹੈ। ਬਿੱਲੀ ਤਾਂ ਪਹਿਲਾਂ ਵੀ ਸਾਡੇ ਘਰ ਆਉਂਦੀ ਹੁੰਦੀ ਐ ਤੇ ਪਰਛੱਤੀ ਤੇ ਰਹਿੰਦੀ ਆ। ਮੈਂ ਤਾਂ ਐਵੇਂ ਹੀ ਦੀਪੀ ਦੀ ਮਾਂ ਨਾਲ ਲੜੀ।"

# ਖੈਂਚ

**ਸੰਗ੍ਰਹਿਕਾਰ—ਨਵਦੀਪ ਸਿੱਧੂ**

ਇਕ ਵਾਰੀ ਬਾਣੀਆਂ ਦੀ ਰਿਸ਼ਤੇਦਾਰੀ ਵਿਚ ਵਿਆਹ ਆ ਗਿਆ। ਬਾਣੀਏ ਨੇ ਸੋਚਿਆ ਕਿ ਕਿਉਂ ਨਾ ਸਮਾਨ ਚੁੱਕਣ ਲਈ ਜੱਟ ਨੂੰ ਨਾਲ ਲੈ ਚੱਲੀਏ। ਜਿਉਂ ਹੀ ਦੋਵੇਂ ਵਿਆਹ ਵਾਲੇ ਘਰ ਪੁੱਜੇ ਉਹਨਾਂ ਦੀ ਕੋਈ ਬਹੁਤੀ ਖਾਤਰ ਨਾ ਕੀਤੀ ਗਈ। ਜੱਟ ਤੇ ਬਾਣੀਏ ਦੋਵਾਂ ਦੇ ਮੰਜੇ ਕੋਠੇ ਉੱਪਰ ਡਾਹ ਦਿੱਤੇ। ਭੁੱਖ ਜੱਟ ਨੂੰ ਬੁਰੀ ਤਰ੍ਹਾਂ ਸਤਾ ਰਹੀ ਸੀ। ਦੂਸਰਾ ਬਾਣੀਆ ਵੀ ਭੁਖ ਮਹਿਸੂਸ ਕਰਨ ਲੱਗਾ। ਪਰ ਦੋਵੇਂ ਸੋਚਾਂ ਵਿਚ ਪੈਣ ਤੋਂ ਸਿਵਾਏ ਕੁਝ ਵੀ ਕਰਨ ਤੋਂ ਅਸਮਰਥ ਨਜ਼ਰ ਆ ਰਹੇ ਸਨ। ਬਾਣਿਆ ਜੱਟ ਨੂੰ ਪੁਛਣ ਲੱਗਾ ਕਿ ਹੁਣ ਆਪਾਂ ਕਿਵੇਂ ਕਰੀਏ। ਦੋਵੇਂ ਪਏ ਵੀ ਮਠਿਆਈ ਵਾਲੀ ਛੱਤ ਉੱਪਰ ਹੀ ਸਨ। ਜੱਟ ਨੇ ਬਾਣੀਏ ਨੂੰ ਇਕ ਸਕੀਮ ਦੱਸੀ ਕਿ ਕਿਉਂ ਨਾ ਛੱਤ ਪਾੜ ਕੇ ਰੱਜ-ਰੱਜ ਖਾਧਾ ਜਾਵੇ। ਦੋ ਕੁ ਬਾਲੇ ਪੁਟਣ ਨਾਲ ਹੀ ਸਰ ਸਕਦਾ ਹੈ। ਬਾਣੀਏ ਦੇ ਇਹ ਤਰਕੀਬ ਪੂਰੀ ਤਰ੍ਹਾਂ ਮਨ ਨੂੰ ਜਚ ਗਈ।

ਜੱਟ ਨੇ ਦੋ ਤਿੰਨ ਬਾਲੇ ਪੁਟ ਕੇ ਬੰਦੇ ਦੇ ਹੇਠਾਂ ਉਤਰਨ ਜੋਗੀ ਥਾਂ ਬਣਾ ਲਈ। ਉਸ ਨੇ ਬਾਣੀਏ ਨੂੰ ਕਿਹਾ ਕਿ ਪਹਿਲਾਂ ਮੈਂ ਉਤਰਦਾ ਹਾਂ ਤੇ ਜਦੋਂ ਮੈਂ ਕਹਾਂ ਖੈਂਚ ਤਾਂ ਤੂੰ ਮੇਰੀ ਪੱਗ ਨੂੰ ਉੱਪਰ ਖਿਚਣਾ ਸ਼ੁਰੂ ਕਰ ਦੇਵੀਂ ਜਿਸ ਰਾਹੀਂ ਆਪਾਂ ਹੇਠਾਂ ਉਤਰਨਾ ਹੈ। ਜੱਟ ਤਾਂ ਜੀ ਪੱਗ ਦਾ ਲੜ ਫੜ ਕੇ ਹੇਠਾਂ ਉਤਰ ਗਿਆ ਤੇ ਬੁਰੀ ਮੱਝ ਵਾਂਗੂ ਭਾਂਤ ਭਾਂਤ ਦੇ ਪਕਵਾਨਾਂ ਨਾਲ ਬੂਰ ਲਿਆ। ਜਦੋਂ ਐਨ ਨਿਸ਼ਾ ਹੋ ਗਈ ਤਾਂ ਜ਼ੋਰ ਦੇਣੇ ਬੋਲਿਆ 'ਖੈਂਚ'। ਬਾਣੀਏ ਨੇ ਪੱਗ ਖਿਚ ਕੇ ਉਸ ਨੂੰ ਉੱਪਰ ਖਿੱਚ ਲਿਆਂਦਾ। ਫਿਰ ਬਾਣੀਆਂ ਹੇਠਾਂ ਉਤਰ ਗਿਆ। ਜਦੋਂ ਬਾਣੀਏ ਨੇ ਆਪਣੀ ਭੁੱਖ ਮਿਟਾ ਕੇ 'ਖੈਂਚ' ਬੋਲਿਆ ਤਾਂ ਰੱਜਿਆ ਜੱਟ ਸੌਂ ਚੁੱਕਾ ਸੀ ਅਤੇ ਘੁਰਾੜੇ ਮਾਰ ਰਿਹਾ ਸੀ। ਬਾਣੀਆਂ ਲਗਾਤਾਰ 'ਖੈਂਚ-ਖੈਂਚ' ਬੋਲਦਾ ਰੌਲਾ ਪਾਉਂਦਾ ਰਿਹਾ। ਇੰਨੇ ਨੂੰ ਘਰ ਵਾਲੇ ਜਾਗ ਪਏ। ਲੱਗੇ ਮਠਿਆਈ ਦਾ ਫਿਕਰ ਕਰਨ ਕਿ ਕਮਰੇ ਅੰਦਰ ਬੜੀ 'ਖੈਂਚ' ਦਾ ਕੀ ਇਲਾਜ ਬਣੇਗਾ। ਇਹ ਹੁਣ ਕਿਸ ਤਰ੍ਹਾਂ ਬਾਹਰ ਕੱਢੀ ਜਾ ਸਕੇਗੀ। ਕਿਸੇ ਦੇ ਸਲਾਹ ਦੇਣ ਤੇ ਉਹ ਸਿਵਿਆਂ ਵਾਲੇ ਸਾਧ ਨੂੰ ਬੁਲਾ ਲਿਆਏ। ਸਾਧ ਨੇ ਸਭ ਨੂੰ ਪਾਸੇ ਹਟਾ ਦਿੱਤਾ ਤਾਂ ਕਿ ਕਿਤੇ 'ਖੈਂਚ' ਕਿਸੇ ਦਾ ਨੁਕਸਾਨ ਨਾ ਕਰ ਦੇਵੇ। ਬਾਣੀਏ ਨੂੰ ਪਤਾ ਚੱਲ ਗਿਆ ਕਿ ਹੁਣ ਮਠਿਆਈ ਵਾਲੇ ਕਮਰੇ ਦਾ ਦਰਵਾਜ਼ਾ ਖੁਲਿਆ ਕਿ ਖੁਲਿਆ। ਉਸ ਨੇ ਬੂੰਦੀ ਵਾਲਾ ਦੋਹਨਾ ਚੁੱਕ ਲਿਆ ਤੇ ਬਾਰ ਦੇ ਇਕ ਪਾਸੇ ਲੱਗ ਕੇ ਖੜ ਗਿਆ। ਜਿਉਂ ਹੀ ਸਾਧ ਨੇ ਅੰਦਰ ਵੜ੍ਹਨ ਦਾ ਯਤਨ ਕੀਤਾ ਤਾਂ ਬਾਣੀਏ ਨੇ ਬੂੰਦੀ ਵਾਲਾ ਦੋਹਨਾ ਉਸ ਉੱਪਰ ਮੂਧਾ ਕਰ ਦਿੱਤਾ। ਸਾਧ ਦਾ ਮੂੰਹ ਸਿਰ ਚਿੱਟਾ ਹੋ ਗਿਆ ਜਿਉਂ ਹੀ ਉਹ ਬਾਹਰ ਨੂੰ ਭੱਜਿਆ ਤਾਂ ਲੋਕ ਸਿਆਣ ਹੀ ਨਾ ਸਕੇ। ਉਹਨਾਂ 'ਖੈਂਚ' ਦੇ ਭੁਲੇਖੇ ਸਾਧ ਢਾਹ ਲਿਆ ਤੇ ਲੱਗੇ ਖੂਬ ਕੁਟਾਪਾ ਚਾੜ੍ਹਨ। ਬਾਣੀਆ ਇਸ ਰੌਲੇ ਰੱਪੇ ਵਿਚ ਅੱਖ ਬਚਾ ਕੇ ਕੋਠੇ ਉੱਪਰ ਜਾ ਚੜ੍ਹਿਆ। ਜਦੋਂ ਸਾਧ ਨੇ ਚੀਕਾਂ ਮਾਰੀਆਂ ਅਤੇ ਦੱਸਿਆ ਕਿ ਮੈਂ ਤਾਂ ਸਾਧ ਹੀ ਆਂ, ਤਾਂ ਕਿਤੇ ਲੋਕਾਂ ਵਲੋਂ ਸਾਧ ਦਾ ਖਹਿੜਾ ਛੱਡਿਆ ਗਿਆ। ਉਧਰ ਬਾਣੀਆਂ ਜੱਟ ਤੇ ਔਖਾ ਭਾਰਾ ਹੋ ਰਿਹਾ ਸੀ ਕਿ ਉਸ ਨੇ ਉਸ ਨੂੰ ਕਿਹੋ ਜਿਹੀ ਹਾਲਤ ਵਿਚ ਫਸਾ ਦਿੱਤਾ ਸੀ ਕਿ ਥੱਲੇ ਤਾਂ ਆਹ ਕੁਸ਼ ਹੋਈ ਜਾਂਦੇ ਤੇ ਤੂੰ ਮਸਤੀ ਵਿਚ ਲਿਟਿਆ ਨੀਂਦ ਦਾ ਆਨੰਦ ਲੈ ਰਿਹੈ। ਜੱਟ ਨੇ ਬਾਣੀਏ ਨੂੰ ਕਿਹਾ ਕਿ ਇੰਝ ਕਰ ਹੇਠਾਂ ਜਾ ਕੇ ਕਹਿ ਕਿ 'ਖੈਂਚ' ਦਾ ਮੰਤਰ ਜੱਟ ਪਾਸ ਬਹੁਤ ਵਧੀਆ ਹੈ ਤੇ ਉਹ ਖੈਂਚ ਨੂੰ ਬਾਹਰ ਕੱਢ ਦੇਵੇਗਾ। ਅਜਿਹਾ ਹੀ ਕੀਤਾ ਗਿਆ। ਜੱਟ ਨੂੰ ਸੱਦਿਆ ਗਿਆ। ਜੱਟ ਆਪਣੀ ਡਾਂਗ ਲੈ ਕੇ ਆ ਹਾਜ਼ਰ ਹੋਇਆ ਤੇ ਲੱਗਾ ਕਹਿਣ ਕਿ ਦੱਸੋ ਵੀ ਕੀ ਔਕੜ ਐ। ਜਿਉਂ ਹੀ ਉਸ ਨੂੰ 'ਖੈਂਚ' ਬਾਰੇ ਦੱਸਿਆ ਗਿਆ ਤਾਂ ਜੱਟ ਪੁਛਣ ਲੱਗਾ ਕਿ ਇਸਨੂੰ ਬਾਰ ਥਾਂਣੀ ਕੱਢੇ ਕਿ ਛੱਤ ਥਾਂਣੀ। ਬਾਣੀਏ ਲੱਗੇ ਜਿਦ ਕਰਨ ਕਿ 'ਖੈਂਚ' ਉਹਨਾਂ ਨੂੰ ਦਿਖਾਈ ਜਾਵੇ ਤੇ ਬਾਰ ਥਾਂਣੀ ਹੀ ਕੱਢੀ ਜਾਵੇ। ਜੱਟ ਚਲਾਕੀ ਨਾਲ ਕਹਿਣ ਲੱਗਾ ਕਿ ਜੇ ਬਾਰ ਥਾਣੀ ਕੱਢਿਆ ਗਿਆ ਤਾਂ ਇਸ ਪਰਿਵਾਰ ਦੇ ਇਕ ਜੀਅ ਦਾ ਨੁਕਸਾਨ ਹੋ ਜਾਵੇਗਾ। ਬਾਣੀਏ ਡਰ ਗਏ ਅਤੇ ਬੇਨਤੀ ਕਰਨ ਲੱਗੇ ਕਿ 'ਖੈਂਚ' ਤਾਂ ਫਿਰ ਛੱਤ ਥਾਣੀ ਹੀ ਕੱਢ ਦਿੱਤੀ ਜਾਵੇ।

ਬੱਸ ਫਿਰ ਕੀ ਸੀ। ਜੱਟ ਅੰਦਰ ਜਾ ਵੜਿਆ ਤੇ ਆਪਣੀ ਡਾਂਗ ਖੂਬ ਖੜਕਾਈ। ਪੰਜ ਚਾਰ ਮਠਿਆਈ ਦੇ ਘੜੇ ਵੀ ਭੰਨ ਸੁਟੇ। ਬਾਹਰ ਆ ਕੇ ਜੱਟ ਕਹਿਣ ਲੱਗਾ ਕਿ 'ਖੈਂਚ' ਤਾਂ ਛੱਤ ਥਾਣੀ, ਛੱਤ ਪਾੜ ਕੇ ਨਿਕਲ ਗਈ। ਬਾਣੀਆਂ ਦੇ ਘਰ ਵਿਚ ਖੁਸ਼ੀ ਦੀ ਲਹਿਰ ਫੈਲ ਗਈ। ਸਭ ਜੱਟ ਤੇ ਖੁਸ਼ ਸਨ ਕਿ ਉਸ ਨੇ ਉਹਨਾਂ ਦਾ 'ਖੈਂਚ' ਤੋਂ ਖਹਿੜਾ ਛੁਡਵਾ ਦਿੱਤਾ। ਫਟੀ ਹੋਈ ਛੱਤ ਸਭ ਨੂੰ ਦਿਖਾਈ ਗਈ।



ਅਦਾਰਾ ਤਰਕਸ਼ੀਲ, ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਮ ਸਵਰਨ ਸਿੰਘ ਦੇ ਪਿਤਾ ਸ੍ਰ. ਥੰਮਣ ਸਿੰਘ ਦੇ ਅਚਾਨਕ ਚਲਾਣੇ ਤੇ ਦੁਖ ਪਰਗਟ ਕਰਦਾ ਹੈ ਅਤੇ ਉਹਨਾਂ ਦੀ ਯਾਦ ਨੂੰ ਸਮਰਪਤ ਕਰਦਾ ਹੈ ਉਹਨਾਂ ਦੀ ਕਵਿਤਾ ਅਤੇ ਜੀਵਨ ਸੰਬੰਧੀ ਕੁਝ ਸਤਰਾਂ—ਸੰਪਾਦਕ

ਪਿੰਡ ਲੱਖੇਵਾਲੀ ਤਹਿਸੀਲ ਮੁਕਤਸਰ (ਫਰੀਦਕੋਟ) 'ਚ ਸ. ਥੰਮਣ ਸਿੰਘ ਦੇ ਪਰਿਵਾਰ 'ਚ 23 ਮਾਰਚ, 1920 ਨੂੰ ਜਨਮਿਆ ਸ. ਜੰਗੀਰ ਸਿੰਘ ਆਜ਼ਾਦ ਅਜਿਹਾ ਸੰਘਰਸ਼ਸ਼ੀਲ ਮਨੁੱਖ ਸੀ, ਜੋ ਆਜ਼ਾਦੀ ਤੋਂ ਪਹਿਲਾਂ ਅੰਗਰੇਜ਼ ਹਾਕਮਾਂ ਦੇ ਖਿਲਾਫ਼ ਲੜਦਾ ਰਿਹਾ ਤੇ ਆਜ਼ਾਦੀ ਤੋਂ ਬਾਅਦ ਆਪਣੇ ਲੋਕਾਂ ਦੇ ਜੀਵਨ-ਪੱਧਰ ਨੂੰ ਉੱਚਾ ਚੁੱਕਣ ਲਈ ਯਤਨਸ਼ੀਲ ਰਿਹਾ। ਕਿਰਤੀ ਪਰਿਵਾਰ 'ਚ ਜਨਮਿਆ, ਤਿੰਨ ਜਮਾਤਾਂ ਪੜ੍ਹਿਆ, ਸਮਾਜ ਵਿਚ ਲੋਕਾਂ ਦੀ ਮਾੜੀ ਹਾਲਤ ਵੇਖ ਕੇ ਗੁਲਾਮੀ ਦਾ ਜੂਲਾ ਉਤਾਰਨ ਲਈ ਆਜ਼ਾਦੀ ਸੰਗਰਾਮੀਆਂ ਨਾਲ ਜਾ ਰਲਿਆ। ਸਮੇਂ ਦੇ ਹਾਕਮਾਂ ਨੇ ਉਸ ਨੂੰ ਅਨੇਕਾਂ ਵਾਰ ਜੇਲ੍ਹ ਭੇਜਿਆ, ਤਸ਼ੱਦਦ ਕੀਤਾ ਪਰ ਆਜ਼ਾਦੀ ਘੁਲਾਟੀਏ ਦਾ ਦਿਲ ਨਹੀਂ ਡੁਲ੍ਹਾ ਸਕੇ। ਉਹ ਇਕ ਉੱਘੇ ਪੰਜਾਬੀ ਕਵੀ ਵੀ ਸਨ। ਜੀਵਨ ਦੇ ਅੰਤਿਮ ਦਿਨਾਂ 'ਚ ਉਹ ਅਜੋਕੇ ਰਾਜ-ਪ੍ਰਬੰਧ ਤੋਂ ਦੁਖੀ ਸਨ। 22 ਜੂਨ, 1991 ਨੂੰ ਇਸ ਸੰਸਾਰ ਨੂੰ ਸਦਾ ਲਈ ਅਲਵਿਦਾ ਕਹਿ ਗਏ।

ਸ਼ਰਧਾਂਜਲੀ ਵਜੋਂ ਪੇਸ਼ ਹੈ ਉਹਨਾਂ ਦੀ ਕਵਿਤਾ ;



## ਇਹ ਸਾਡੇ ਪਤਵੰਤੇ ਸੱਜਣ......

ਬਗਲੇ ਵਾਂਗ ਸਮਾਧੀ ਲਾਉਂਦੇ, ਅੱਖਾਂ ਮੀਟ ਕੇ ਨਾਮ ਧਿਆਉਂਦੇ।
ਮਿਲਜੇ 'ਡੱਡ' ਤਾਂ ਮੂੰਹ ਵਿਚ ਪਾਉਂਦੇ, ਜਨਤਾ ਤਾਈਂ ਭਗਤ ਸਦਾਉਂਦੇ।
ਲੋਕਾਂ ਦੇ ਉਹ ਜ਼ਾਹਿਰ ਕਰਦੇ, ਆਪਣੇ ਪਰਦੇ ਲੱਗੇ ਕੱਜਣ......
ਇਹ ਸਾਡੇ ਪਤਵੰਤੇ ਸੱਜਣ......

ਨਵੇਂ ਨਮੂਨੇ, ਨਵੇਂ ਹੀ ਫੈਸ਼ਨ, ਬੈੱਲ ਬਾਟਮਾਂ ਪਾਈ ਫਿਰਦੇ।
ਲੋਕ ਤਾਂ ਕਹਿੰਦੇ ਐਸ਼ੀ ਬੰਦੇ, ਕਰਜ਼ੇ ਵਾਲੇ ਭਜਾਈ ਫਿਰਦੇ।
ਪੱਛਮ ਵਾਲੇ ਬਾਣੇ ਪਾ ਕੇ, ਹੁਲੀਏ ਨਵੇਂ ਬਣਾਈ ਫਿਰਦੇ।
ਸੋਚ- ਜੰਗਾਲੀ ਲੈ ਕੇ ਯਾਰੋ, ਉੱਚੇ ਬੱਦਲਾਂ ਵਾਂਗੂੰ ਗੱਜਣ......
ਇਹ ਸਾਡੇ ਪਤਵੰਤੇ ਸੱਜਣ......

ਮੱਚਿਆ ਸ਼ੋਰ ਕਚਹਿਰੀਆਂ ਅੰਦਰ, ਰੋਂਦੇ ਫਿਰਨ ਗ਼ਰੀਬ ਵਿਚਾਰੇ।
ਛੁਰੀਆਂ ਫੜ ਕੇ ਹੱਥਾਂ ਦੇ ਵਿਚ, ਲਾਹੀ ਜਾਣ ਇਹ ਮਾਸ ਹਤਿਆਰੇ।
ਰਿਸ਼ਵਤ ਅਸਾਂ ਨੇ ਕੋਈ ਨੀਂ ਲੈਣੀ, ਅਸੀਂ ਭਗਤ ਹਾਂ ਲੋਕ-ਪਿਆਰੇ।
ਜੇ ਵਿਖਾਈਏ ਡੇਢ ਰੁਪਈਆ, ਛੱਡ ਕਚਿਹਰੀ ਮਗਰ ਇਹ ਭੱਜਣ......
ਇਹ ਸਾਡੇ ਪਤਵੰਤੇ ਸੱਜਣ......

ਖੰਡ, ਲੋਹਾ ਤੇ ਗਾਡਰ ਖਾ ਕੇ, ਖੱਦਰ ਗਲ ਵਿਚ ਪਾਈ ਜਾਂਦੇ।
ਤੇਲ ਦੇ ਪੀਪੇ ਪੀ ਕੇ ਸਾਰੇ, ਸੱਚੇ ਭਗਤ ਸਦਾਈ ਜਾਂਦੇ।
ਖੂਨ ਚੂਸਦੇ ਜੋਕਾਂ ਬਣ ਕੇ, ਕੇਡਾ ਜ਼ੁਲਮ ਕਮਾਈ ਜਾਂਦੇ।
ਜੇ ਕਹੀਏ ਸਾਡੇ ਦੂਰ ਕਰੋ ਦੁੱਖ, ਅੱਗੋਂ ਵਾਂਗ ਕੁਹਾੜੇ ਵੱਜਣ......
ਇਹ ਸਾਡੇ ਪਤਵੰਤੇ ਸੱਜਣ......

# ਪਾਠਕ ਵਿਚਾਰ ਮੰਚ

'ਭਾਰਤੀ ਸੰਚਾਰ ਮਾਧਿਅਮ ਅਤੇ ਉਹਨਾਂ ਦਾ ਰੋਲ' ਵਿਸ਼ੇ ਤੇ ਕਰਵਾਈ ਬਹਿਸ ਤਹਿਤ ਪਾਠਕਾਂ ਵਲੋਂ ਆਏ ਆਰਟੀਕਲਾਂ ਵਿਚ ਇਕ ਗੱਲ ਸਰਵ-ਸਾਂਝੀ ਹੈ ਕਿ ਇਹਨਾਂ ਦਾ ਰੋਲ਼ ਪਿਛਾਕੜੀ, ਗਿਆਨ ਨਾਲੋਂ ਵਧੇਰੇ ਅਗਿਆਨਤਾ ਫੈਲਾਉਣ ਵਾਲਾ, ਅਤੇ ਨਿਖੇਧਜਨਕ ਹੈ। ਦੂਹਰਾ ਨੂੰ ਦੇਖਦਿਆਂ ਅਸੀਂ ਕੇਵਲ ਉਹਨਾਂ ਚਿੰਤਕਾਂ ਦੇ ਹੀ ਆਰਟੀ-ਕਲ ਛਾਪ ਰਹੇ ਹਾਂ ਜਿਨ੍ਹਾਂ ਦੇ ਆਰਟੀਕਲ ਪਹਿਲੀਆਂ ਤਿੰਨ ਪੌਜ਼ੀਸ਼ਨਾਂ ਦੇ ਹੱਕਦਾਰ ਹਨ। ਅਸੀਂ ਬਾਕੀ ਸਭ ਸੱਜਣਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਆਪਣੇ ਵਿਚਾਰ ਭਾਰੀ ਗਿਣਤੀ ਵਿਚ ਭੇਜੇ ਹਨ। ਜਿਨ੍ਹਾਂ ਹੋਰਾਂ ਦੇ ਆਰਟੀਕਲ ਪਸੰਦ ਆਏ ਉਹਨਾਂ ਦੇ ਨਾਮ ਇਸ ਤਰ੍ਹਾਂ ਹਨ—

1. ਰਣਧੀਰ ਸਿੰਘ ਢਕੜੱਬਾ
2. ਰਾਮ ਜੀ ਦਾਸ ਰਣੀਆਂ, ਬਧਣੀਕਲਾਂ
3. ਲਾਲ ਸਿੰਘ, ਧੂਰੀ
4. ਪ੍ਰੇਮ, ਚੰਡੀਗੜ੍ਹ
5. ਸੁਖਦਰਸ਼ਨ ਸਿੰਘ, ਸੰਗਰੂਰ
6. ਅਵਤਾਰ ਸਿੰਘ ਅਲੀ

## 1. 'ਭਾਰਤੀ ਸੰਚਾਰ ਮਾਧਿਅਮ ਅਸਲੀਅਤ ਤੋਂ ਕੋਹਾਂ ਦੂਰ'

□ ਮਾਸਟਰ ਮੁਕੰਦ ਸਿੰਘ

ਅੱਜ ਦੇ ਵਿਗਿਆਨਕ ਯੁਗ ਵਿਚ ਸੰਚਾਰ ਮਾਧਿਅਮ ਸਾਰੀਆਂ ਦੁਨੀਆ ਵਿਚ ਵਿਚਾਰਾਂ ਦਾ ਜਾਂ ਹਰ ਤਰ੍ਹਾਂ ਦੀ ਨਵੀਂ ਖੋਜ ਦਾ ਭਾਵੇਂ ਉਹ ਕਿਸੇ ਵੀ ਵਿਗਿਆਨਕ ਖੇਤਰ ਵਿਚ ਹੋਵੇ। ਪੁਲਾੜ ਵਿਗਿਆਨ, ਸੁਪਰ ਕਪਿਊਟਰ ਜਾਂ ਕੋਈ ਡਾਕਟਰੀ ਪੱਖੋਂ ਨਵੀਂ ਖੋਜ ਹੈ ਜਾਂ ਕੋਈ ਦੁਨੀਆਂ ਤੇ ਹਾਦਸਾ ਜਾਂ ਭੁਚਾਲ, ਹੜ੍ਹ, ਸੋਕਾ, ਭੁਖਮਰੀ, ਚਰਨੋਂਵਲ ਜਾਂ ਭੁਪਾਲ ਗੈਸ ਕਾਂਢ ਹੋਵੇ, ਝੱਟ ਦੁਨੀਆਂ ਦੇ ਕੋਨੇ-ਕੋਨੇ ਤੇ ਪਤਾ ਚਲ ਜਾਂਦਾ ਹੈ। ਇਰਾਕ ਦੀ ਜੰਗ ਹੋਵੇ ਤੇ ਮਾਰੂ ਹਥਿਆਰਾਂ ਨਾਲ ਹੋਈ ਮਨੁੱਖਤਾ ਦੀ ਤਬਾਹੀ ਦਾ ਨਾਲੋ ਨਾਲ ਪਤਾ ਚਲ ਜਾਂਦਾ ਹੈ। ਗੱਲ ਕੀ ਸੰਚਾਰ ਮਾਧਿਅਮ ਨੇ ਸਾਰੀ ਦੁਨੀਆਂ ਨੂੰ ਇਕ ਪਰਿਵਾਰ ਜਾਂ ਇਕ ਇਕਾਈ ਦੀ ਲੜੀ ਵਿਚ ਪ੍ਰੋ ਦਿੱਤਾ ਹੈ।

ਸਾਰੀਆਂ ਦੁਨੀਆਂ ਨੇੜੇ ਕਰ ਦਿੱਤੀ ਹੈ। ਬਾਹਰਲੇ

ਦੇਸ਼ਾਂ ਵਿਚ ਵੱਡੀਆਂ ਸੰਚਾਰ ਏਜੰਸੀਆਂ, B. B. C ਲੰਡਨ, ਵਾਈਸ ਆਫ਼ ਅਮਰੀਕਾ, ਨੈੱਟ-ਵਰਕ ਅਮਰੀਕਾ ਜਾਂ ਜਰ-ਮਨੀ, ਚੀਨ, ਰੂਸ ਦੀਆਂ ਏਜੰਸੀਆਂ ਆਦਿ ਕਈ ਪੱਖਾਂ ਤੋਂ ਚੰਗੀ ਜਾਣਕਾਰੀ ਦੇ ਰਹੀਆਂ ਹਨ, ਭਾਵੇਂ ਕਿ ਇਹ ਵੀ ਆਪਣੇ ਸਰਮਾਏਦਾਰ ਮਾਲਕਾਂ ਦਾ ਹੀ ਵਪਾਰਕ ਪੱਖੋ ਜਾਂ ਸਿਆਸੀ ਜਾਂ ਹੋਰ ਪਹਿਲੂਆਂ ਤੋਂ ਹੀ ਪੱਖ ਪੂਰਦੀਆਂ ਹਨ।

ਜਿਸ ਤਰ੍ਹਾਂ ਕਿ ਹਰ ਵਿਗਿਆਨਕ ਕਾਢ ਦੀ ਵਰਤੋਂ ਮਨੁੱਖੀ ਭਾਈਚਾਰੇ ਦੇ ਭਲੇ ਲਈ ਤੇ ਸਮਾਜ ਨੂੰ ਅਗਾਂਹ ਵਲ ਪੁਲਾਘਾਂ ਪੁੱਟਣ ਲਈ ਜਿਹੜੀ ਕਿ ਮਨੁੱਖੀ ਸਮੂਹ ਦੇ ਭਲੇ ਲਈ ਹੀ ਹੋਵੇ, ਲਈ ਵਰਤਿਆ ਜਾਵੇ ਨਾ ਕਿ ਮਨੁੱਖਤਾ ਦੀ ਤਬਾਹੀ ਜਾਂ ਅੰਧ-ਵਿਸ਼ਵਾਸ ਫੈਲਾਉਣ ਲਈ ਜਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਕਰਨ ਲਈ ਤੇ ਵੱਡੇ ਦੇਸ਼ਾਂ ਨੂੰ ਛੋਟੇ ਮੁਲਕਾਂ ਜਾਂ ਕੌਮਾਂ ਨੂੰ ਕਾਬੂ ਰੱਖਣ ਲਈ।

ਹੁਣ ਅਸੀਂ ਸਾਡੇ ਦੇਸ਼ ਦੇ ਸੰਚਾਰ ਮਾਧਿਅਮਾਂ ਦਾ ਲੇਖਾ-ਜੋਖਾ ਕਰਾਂਗੇ ਕਿ ਇਹ ਕਿੰਨਾ ਕੁ ਜਨਤਾ ਵਿਚ ਉਸਾਰੂ ਰੋਲ ਅਦਾ ਕਰ ਰਿਹਾ ਹੈ ਜਾਂ ਕਿ ਸਰਕਾਰ ਦਾ ਧੂਤੂ ਬਣ ਕੇ ਹੀ ਰਹਿ ਗਿਆ ਹੈ। ਅਗਾਂਹਵਧੂ ਰੋਲ ਅਦਾ ਕਰ ਰਿਹਾ ਹੈ ਜਾਂ ਪਿਛਾਂਹ ਖਿੱਚੂ। ਜਦੋਂ ਤੋਂ ਹੀ ਸਾਡੇ ਦੇਸ਼ ਨੂੰ ਅਖੌਤੀ ਆਜ਼ਾਦੀ ਮਿਲੀ ਹੈ ਉਦੋਂ ਤੋਂ ਹੀ ਸੰਚਾਰ ਮਾਧਿਅਮ ਨਹਿਰੂ ਪਰਿਵਾਰ ਜਾਂ ਗਾਂਧੀ, ਪਟੇਲ, ਮੁਰਾਰ ਜੀ ਦਿਸਾਈ ਕੁਝ ਚੋਣਵੇਂ ਕੇਂਦਰੀ ਲੀਡਰਾਂ ਦੇ ਹਰ ਜਸ਼ਨ ਭਾਵੇਂ ਕਿ ਚੋਣ ਜਲਸੇ, ਜਨਮ-ਦਿਨ, ਮਰਨ ਉਪਰੰਤ ਰਸਮਾਂ ਜਾਂ ਕਿਰਿਆ ਕਰਮਾਂ ਤੇ ਸਹੁੰ ਚੁੱਕ ਸਮਾਗਮਾਂ, ਹੜ੍ਹਾਂ, ਸੋਕਿਆਂ ਦੇ ਦੌਰੇ, ਚੋਣ ਦੌਰੇ, ਆਦਿ ਦੇ ਆਲੇ-ਦੁਆਲੇ ਹੀ ਘੁੰਮਦਾ ਰਿਹਾ ਹੈ।

ਭਾਵੇਂ ਕਿ ਇਸ ਨੂੰ ਆਜ਼ਾਦ ਤੇ ਨਿਰਪੱਖ ਬਣਾਉਣ ਦੀਆਂ ਕਈ ਵਾਰੀ ਗੱਲਾਂ ਚਲਦੀਆਂ ਹਨ ਪ੍ਰੰਤੂ ਜਦੋਂ ਰੌਲਾ ਪਾਉਣ ਵਾਲੀ ਪਾਰਟੀ ਸੱਤ੍ਹਾ ਵਿਚ ਆ ਜਾਵੇ ਤਾਂ ਪਰਨਾਲਾ ਉੱਥੇ ਦਾ ਉੱਥੇ ਹੀ ਰਹਿੰਦਾ ਹੈ ਇਸ ਦਾ ਵੱਡਾ ਰੋਲ, ਲੋਕਾਂ ਨੂੰ ਅੰਧ-ਵਿਸ਼ਵਾਸ, ਪ੍ਰੰਪਰਾਵਾਦੀ, ਰੂੜੀਵਾਦੀ, ਮਿਥਿਹਾਸਕ, ਅਗਿਆਨਤਾ ਦੇ ਡੂੰਘੇ ਖੂਹ ਵਿਚ ਹੀ ਧੱਕਣਾ ਹੈ ਤੇ ਲੋਕਾਂ ਦੀ ਅਨਪੜ੍ਹਤਾ ਅਗਿਆਨਤਾ ਦਾ ਲਾਭ ਉਠਾ ਕੇ ਆਪਣੀ ਕੁਰਸੀ ਸਲਾਮਤ ਰੱਖਣਾ ਹੀ ਹੈ।

ਇਹ ਸੰਚਾਰ ਮਾਧਿਅਮ ਲੋਕਾਂ ਨੂੰ ਸੁਚੇਤ ਕਰਨ ਤੇ ਵਿਗਿਆਨਕ ਸੋਚ ਵੱਲ ਪ੍ਰੇਰਤ ਕਰਨ ਲਈ ਅਗਾਂਹਵਧੂ ਰੋਲ ਅਦਾ ਕਰ ਸਕਦੇ ਹਨ।



ਹਰ ਸੂਬੇ ਵਿਚ ਆਪਣੀ ਮਾਤ-ਭਾਸ਼ਾ ਵਿਚ ਇਕ ਦੂਰਦਰਸ਼ਨ ਕੇਂਦਰ ਤੇ ਇਕ ਰੇਡੀਓ ਸਟੇਸ਼ਨ ਹੋਵੇ, ਇਨ੍ਹਾਂ ਵਿਚ ਸਾਰੇ ਪ੍ਰੋਗਰਾਮ ਵਿਗਿਆਨਕ ਢੰਗ ਨਾਲ ਤਿਆਰ ਹੋਣ।

ਇਸ ਰਾਹੀਂ, ਖੇਤੀਬਾੜੀ, ਡਾਕਟਰੀ, ਰਾਜਨੀਤਕ ਪੱਖ, ਸਮਾਜੀ ਪੱਖ ਆਰਥਿਕ ਪੱਖ ਗੱਲ ਕੀ ਹਰ ਜ਼ਿੰਦਗੀ ਦੇ ਪਹਿਲੂ ਨੂੰ ਵਿਗਿਆਨਕ ਪੱਖੋਂ ਪ੍ਰਚਾਰਿਆ ਪ੍ਰਸਾਰਿਆ ਜਾਵੇ। ਇਹ ਬਿਲਕੁਲ ਧਾਰਮਿਕ, ਜਾਤ-ਪਾਤ, ਫਿਰਕਾ-ਪ੍ਰਸਤੀ, ਅੰਧ-ਵਿਸ਼ਵਾਸ ਤੋਂ ਪਾਕ ਹੋਵੇ। ਸਕੂਲਾਂ, ਕਾਲਜਾਂ ਵਿਚ ਇਨ੍ਹਾਂ ਸੰਚਾਰ ਮਾਧਿਅਮ ਰਾਹੀਂ ਹੀ ਵਿਦਿਆ ਦਾ ਹਰ ਵਿਸ਼ਾ ਬੱਚਿਆਂ ਨੂੰ ਵਿਗਿਆਨਕ ਢੰਗ ਨਾਲ ਪੜ੍ਹਾਇਆ ਜਾਵੇ। ਇਕ ਸੰਚਾਰ ਮਾਧਿਅਮਾਂ ਦਾ ਕੇਂਦਰ ਕੇਂਦਰੀ ਹੋਵੇ ਜਿਸ ਵਿਚ ਕੇਂਦਰੀ ਭਾਸ਼ਾ ਰਾਹੀਂ ਵਿਗਿਆਨਕ ਢੰਗ ਤੇ ਅਧਾਰਤ ਪ੍ਰੋਗਰਾਮ ਦਿੱਤੇ ਜਾਣ।

ਪ੍ਰੰਤੂ ਸਾਡੇ ਦੇਸ਼ ਵਿਚ ਇਹ ਸੰਚਾਰ ਮਾਧਿਅਮ ਵਧੇਰੇ ਅੰਧ-ਵਿਸ਼ਵਾਸ ਹੀ ਫੈਲਾਉਂਦੇ ਹਨ। ਸਵੇਰੇ-ਸਵੇਰੇ ਰੇਡੀਓ ਦਾ ਸੁੱਚ ਦੱਬੋ ਜਾਂ ਟੈਲੀਵੀਜ਼ਨ ਓਨ ਕਰੋ ਤੁਹਾਨੂੰ ਹਰ ਸਟੇਸ਼ਨ ਤੋਂ ਭਗਤੀ ਗੀਤ, ਧਾਰਮਿਕ ਅੰਧ-ਵਿਸ਼ਵਾਸ, ਮੀਰਾਂ ਦੇ ਗੀਤ, ਸੰਸਕ੍ਰਿਤ ਦੇ ਸ਼ਲੋਕ ਜਾਂ ਹੋਰ ਕੋਈ ਧਾਰ-ਮਿਕ ਸੁਰ ਹੀ ਕੰਨੀ ਪਵੇਗੀ ਜਿਵੇਂ ਇਨ੍ਹਾਂ ਬਗੈਰ ਦੇਸ਼ ਦਾ ਪਾਰਾ ਉਤਾਰਾ ਹੀ ਨਾ ਹੋਵੇ।

ਹੁਣ ਅਸੀਂ ਕੁਝ ਗੈਰ ਵਿਗਿਆਨਕ ਤੇ ਰੂੜੀਵਾਦੀ ਪ੍ਰੰਪਰਾਵਾਦੀ ਪਿਛਾਂਹ ਖਿੱਚੂ ਤੱਥਾਂ ਤੇ ਵਿਚਾਰ ਕਰਾਂਗੇ।

1. ਦਿਹਾਤੀ ਪ੍ਰੋਗਰਾਮ ਜਲੰਧਰ ਰੇਡੀਓ ਸਟੇਸ਼ਨ ਤੋਂ ਪ੍ਰਸਾਰਤ ਕੀਤਾ ਜਾਂਦਾ ਹੈ। ਇਹ ਪ੍ਰੋਗਰਾਮ ਪੇਂਡੂ ਲੋਕਾਂ ਨੂੰ ਖੇਤੀਬਾੜੀ, ਰੋਗਾਂ ਦੀ ਜਾਣਕਾਰੀ ਜਾਂ ਮੌਸਮ ਦਾ ਅਨੁਮਾਨ ਗੱਲ ਕੀ ਪੇਂਡੂ ਜਨਤਾ ਨੂੰ ਹਰ ਪਹਿਲੂ ਦੀ ਵਿਗਿਆਨਕ ਤੇ ਸਹੀ ਜਾਣਕਾਰੀ ਦੇਂਦਾ ਹੈ। ਜਦੋਂ ਹੜ੍ਹ ਆਉਂਦੇ ਜਾਂ ਸੋਕਾ ਪੈ ਜਾਵੇ ਜਾਂ ਬਰਸਾਤ ਵੱਧ ਜਾਂ ਘੱਟ ਹੋਵੇ ਤਾਂ ਕਹਿਣਗੇ ਕਿ ਰੰਗਾ ਸਿਆਂ ਇਹ ਤੇ ਪਰਮਾਤਮਾ ਦੀ ਮਰਜ਼ੀ ਹੈ। ਉਹ ਜੋ ਕੁਝ ਕਰਦਾ ਹੈ ਠੀਕ ਹੀ ਕਰਦਾ ਹੈ। ਉਸ ਦਾ ਭਾਣਾ ਮੰਨਣਾ ਹੀ ਪੈਂਦਾ ਹੈ। ਉਸ ਦੇ ਹੁਕਮ ਬਗੈਰ ਪੱਤਾ ਨਹੀਂ ਹਿਲਦਾ, ਗੱਲ ਕੀ ਮੀਂਹ ਪੈਣਾ ਦਾ ਅਸਲੀ ਕਾਰਨ ਤੇ ਹੜ੍ਹਾਂ ਨਾਲ ਤਬਾਹੀ ਜਾਂ ਸੋਕਾ ਪੈਣ ਤੇ ਕਿਸਾਨਾਂ ਦੀ ਭੈੜੀ ਦੁਰਦਸ਼ਾ ਦਾ ਕਾਰਨ ਸਰਕਾਰ ਜਿਹੜੀ ਨਾਲੇ ਨਹੀਂ ਕੱਢਦੀ ਜਾਂ ਕਿਸਾਨਾਂ ਲਈ ਬੰਨ੍ਹ, ਨਹਿਰਾਂ ਜਾਂ ਵੱਡੇ-ਵੱਡੇ ਡੈਮ ਨਹੀਂ ਬਣਾਉਂਦੀ ਨੂੰ ਸਾਫ਼ ਬਰੀ ਕਰ ਕੇ ਲੋਕਾਂ ਨੂੰ ਭਾਣਾ ਮੰਨਣ ਜਾਂ, ਰੱਬ ਦੀ ਕਰੋਪੀ ਕਹਿ ਕੇ ਅੰਧ-ਵਿਸ਼ਵਾਸ ਫੈਲਾਉਂਦੇ ਹਨ। ਇਕ ਦਿਨ ਕਹਿ ਰਹੇ ਸਨ ਕਿ ਜੋ ਹੰਕਾਰ ਕਰਦਾ ਹੈ ਮਰਦਾ ਹੈ, ਬੱਕਰਾ ਜਦੋਂ ਮੈਂ ਮੈਂ ਕਰਦਾ ਹੈ ਤਦ ਹੀ ਮਰਦਾ ਹੈ। ਰਾਵਣ ਵੀ ਮਰ ਗਿਆ ਜਿਸ ਦੀ ਪਾਵੇ ਨਾਲ ਮੌਤ ਬੰਨੀ ਸੀ।

2. 26.7.91 ਨੂੰ ਸ਼ਾਮ ਦੀਆਂ ਖਬਰਾਂ ਵਿਚ ਹਰਿਆਣੇ ਦਾ ਮੁਖ ਮੰਤਰੀ ਕਹਿੰਦਾ ਹੈ ਕਿ ਦੂਰਦਰਸ਼ਨ ਕੇਂਦਰ ਹਿਸਾਰ ਵਿਚ ਜਲਦੀ ਹੀ ਖੁਲ੍ਹ ਜਾਵੇਗਾ ਤੇ ਇਸ ਰਾਹੀਂ ਹਰਿਆਣੇ ਦੀ ਸਭਿਆਚਾਰਕ ਪਹਿਚਾਣ ਪ੍ਰਸਾਰੀ ਜਾਵੇਗੀ ਤੇ ਕੁਰਕਸ਼ੇਤਰ ਦੂਰਦਰਸ਼ਨ ਤੋਂ ਗੀਤਾ ਦੇ ਸ਼ਲੋਕਾਂ ਦਾ ਪ੍ਰਸਾਰ ਤੇ ਉਚਾਰਣ ਸ਼ੁਰੂ ਹੋ ਜਾਵੇਗਾ।

3. ਰੂੜੀਵਾਦੀ, ਮਿਥਿਹਾਸਕ ਤੇ ਅੰਧ-ਵਿਸ਼ਵਾਸ, ਫੈਲਾਉਣ ਦੀਆਂ ਕੁਝ ਉਦਾਹਰਨਾਂ ਹਨ, ਮਹਾਂਭਾਰਤ ਅਤੇ ਰਾਮਾਇਣ ਦਾ ਲੜੀਵਾਰ ਪ੍ਰਸਾਰਣ ਤੇ ਸਾਮੰਤ-ਵਾਦੀ, ਜਗੀਰ ਰੁਚੀਆਂ ਨੂੰ ਪ੍ਰਫੁੱਲਤ ਕਰਨਾ ਤੇ ਫਿਰਕਾਪ੍ਰਸਤੀ ਦਾ ਤੇ ਅੰਧ-ਵਿਸ਼ਵਾਸ ਤੇ ਮਿਥਿਹਾਸ ਦੇ ਤਹਿ ਸ਼ੁਦਾ ਨੀਤੀ।

ਗਰੀਬੀ, ਅਨਪੜਤਾ, ਅੰਧ-ਵਿਸ਼ਵਾਸ, ਜਨ-ਸੰਖਿਆ ਦਾ ਵਧਣਾ, ਲੋਕਾਂ ਦਾ ਵੱਡੀ ਪੱਧਰ ਤੇ ਹਰ ਬੀਮਾਰੀ ਵਿਚ ਗ੍ਰਸਤ ਹੋਣਾ, ਇਨ੍ਹਾਂ ਦੇ ਵਿਗਿਆਨਕ ਤੇ ਅਸਲੀ ਕਾਰਨਾਂ ਤੋਂ ਲੋਕਾਂ ਨੂੰ ਲਾਂਭੇ ਰੱਖ ਕੇ ਹੋਰ ਕਾਰਨ ਦੱਸੀ ਜਾਣਾ ਤੇ ਇਨ੍ਹਾਂ ਸੰਚਾਰ ਮਾਧਿਅਮ ਰਾਹੀਂ ਝੂਠ ਬੋਲੀ ਜਾਣਾ ਜਿਵੇਂ ਤਾਜ਼ੀ ਮਿਸਾਲ ਹੈ ਦੇਸ਼ ਦੀ ਆਰਥਿਕਤਾ ਦੇ ਨਿਘਰਦੇ ਅਸਲੀ ਕਾਰਨਾਂ ਤੋਂ ਲੋਕਾਂ ਨੂੰ ਹਨੇਰੇ ਵਿਚ ਰੱਖ ਰਹੇ ਹਨ ਤੇ ਦੇਸ਼ ਨੂੰ ਵਿਦੇਸ਼ੀ ਸਰਮਾਏਦਾਰਾਂ ਕੋਲ ਗਹਿਣੇ ਰੱਖ ਦਿੱਤਾ ਹੈ। ਪ੍ਰਚਾਰ, ਪ੍ਰਸਾਰ ਰਾਹੀਂ ਕਹਿ ਰਹੇ ਹਨ ਕਿ ਇਹ ਰੁਪੈ ਦੀ ਕੀਮਤ ਘਟਾਈ ਤੇ ਸਾਰੇ ਢੰਗ ਜੋ ਦੇਸ਼ ਨੂੰ ਵੇਚਣ ਤਕ ਚਲੇ ਗਏ ਹਨ ਦੇਸ਼ ਦੇ ਹਿੱਤ ਵਿਚ ਹਨ। ਤਾਂ ਤੇ ਇਨ੍ਹਾਂ ਦੇ ਕਹਿਣ ਅਨੁਸਾਰ ਈਸਟ ਇੰਡੀਆ ਕੰਪਨੀ ਵੀ ਦੇਸ਼ ਦੇ ਹਿੱਤ ਵਿਚ ਹੀ ਅੰਗਰੇਜ਼ਾਂ ਨੇ ਬਣਾਈ ਸੀ ਜਿਸ ਨੇ ਦੇਸ਼ ਨੂੰ ਨਿੰਬੂ ਵਾਂਗ ਨਿਚੋੜ ਕੇ ਦੇਸ਼ ਨੂੰ ਲੁੱਟਿਆ ਤੇ ਇੰਗਲੈਂਡ ਨੂੰ ਅਮੀਰ ਬਣਾਇਆ।

ਇਨ੍ਹਾਂ ਮਾਧਿਅਮਾਂ ਦੀ ਅੰਧ-ਵਿਸ਼ਵਾਸ ਫੈਲਾਉਣ ਦੀ ਇਕ ਉਦਾਹਰਨ ਹੋਰ ਹੈ। ਕੁੰਭਾਂ ਤੇ ਕੁੰਭੀਆਂ, ਸੂਰਜ ਗ੍ਰਹਿਣ ਤੇ ਕੁਰਕਸ਼ੇਤਰ ਤੀਰਥ ਇਸ਼ਨਾਨ ਤੇ ਹੋਰ ਦੇਵੀਆਂ ਦੇਵਤਿਆਂ ਦੇ ਧਾਰਮਿਕ ਮੇਲੇ ਤੇ ਮਹਾਂ-ਯੁੱਧ ਆਦਿ ਦਾ ਇਨ੍ਹਾਂ ਸੰਚਾਰ

ਮਾਧਿਅਮਾਂ ਰਾਹੀਂ ਥੋਕ ਪੱਧਰ ਤੇ ਪ੍ਰਚਾਰ-ਪ੍ਰਸਾਰਨ ਕਰਨਾ ਤੇ ਲੋਕਾਂ ਨੂੰ ਅੰਧ-ਵਿਸ਼ਵਾਸ, ਪ੍ਰੰਪਰਾਵਾਦੀ ਵਿਚਾਰਧਾਰਾ ਨਾਲ ਲੈਸ ਕਰਨਾ ਇਨ੍ਹਾਂ ਦਾ ਰੋਜ਼ਾਨਾ ਕੰਮ ਹੈ। ਇਹ ਦੱਸਣਗੇ ਕਿ ਲੱਖਾਂ ਦੀ ਗਿਣਤੀ ਵਿਚ ਲੋਕਾਂ ਨੇ ਪਵਿੱਤਰ ਤੀਰਥ ਅਸਥਾਨ ਤੇ ਪਵਿੱਤਰ ਸਰੋਵਰ ਵਿਚ ਟੁੱਬੀ ਲਾ ਕੇ ਜਨਮ ਸਫਲ ਕਰਿਆ (ਅਸਲ ਵਿਚ ਕੋਹੜ, ਚਮੜੀ ਰੋਗਾਂ, ਟੀ. ਬੀ. ਤੇ ਹੋਰ ਹੈਜ਼ਾ ਵਰਗੇ ਰੋਗਾਂ ਨੂੰ ਸਾਂਝਾ ਕੀਤਾ) ਇੰਨੇ ਸਾਧੂਆਂ ਨੇ ਮੇਲੇ ਵਿਚ ਸ਼ਾਮਲ ਹੋ ਕੇ ਲੋਕਾਂ ਨੂੰ ਅਸ਼ੀਰਵਾਦ ਦਿੱਤੀ। (ਅਸਲੋਂ ਲੋਕਾਂ ਨੂੰ ਵਿਹਲੇ ਰਹਿਣ ਦੀ ਰੀਹਰਸਲ ਕਰਵਾਈ) ਇਸ ਤਰ੍ਹਾਂ ਭਾਰਤੀ ਸੰਚਾਰ ਮਾਧਿਅਮਾਂ ਦਾ ਰੋਲ ਨਿਖੇਧਜਨਕ ਅਤੇ ਪਿਛਾਕੜੀ ਹੈ।

## 2. 'ਭਾਰਤੀ ਸੰਚਾਰ ਮਾਧਿਅਮ ਹਾਕਮ ਜਮਾਤ ਦਾ ਹੱਥ-ਠੋਕਾ'

**□ ਸ਼ਰਨਜੀਤ ਕਰਾੜਵਾਲਾ**

ਇਸ ਵਾਰ ਦਾ ਵਿਸ਼ਾ 'ਸੰਚਾਰ ਮਾਧਿਅਮ ਅਤੇ ਉਨ੍ਹਾਂ ਦਾ ਰੋਲ' ਅੱਜ ਦੇ ਹਾਲਾਤਾਂ ਵਿਚ ਬਹੁਤ ਹੀ ਅਹਿਮ ਵਿਸ਼ਾ ਹੈ। ਅੱਜ ਜੋ ਰੋਲ ਸੰਚਾਰ ਮਾਧਿਅਮ ਨਿਭਾ ਰਿਹਾ ਹੈ, ਬਹੁਤ ਹੀ ਢਾਹੂ ਕਿਸਮ ਦਾ ਹੈ, ਜਿਸ ਦੀ ਅਸੀਂ ਆਸ ਕਰਦੇ ਹਾਂ, ਉਸ ਤੋਂ ਕੋਹਾਂ ਦੂਰ ਹੈ। ਸੰਚਾਰ ਮਾਧਿਅਮ ਦਾ ਲੋਕਾਂ ਤੇ ਬਹੁਤ ਹੀ ਅਸਰ ਪੈਂਦਾ ਹੈ। ਇਹ ਲੋਕਾਂ ਦੀ ਸ਼ਖਸੀਅਤ ਦਾ ਵਿਕਾਸ ਵੀ ਕਰ ਸਕਦਾ ਹੈ ਤੇ ਗਿਰਾਵਟ ਵੀ ਲਿਆ ਸਕਦਾ ਹੈ। ਅੱਜ ਭਾਰਤ ਵਿਚ ਜੋ Role ਸੰਚਾਰ ਮਾਧਿਅਮ ਨਿਭਾ ਰਿਹਾ ਹੈ, ਉਹ ਗਿਰਾਵਟ ਲਿਆਉਣ ਵਾਲਾ ਹੈ। ਇਹ ਲੋਕਾਂ ਨੂੰ ਅੰਧ-ਵਿਸ਼ਵਾਸਾਂ ਦਾ ਜਾਲ ਕੱਟਣਾ ਸਿਖਾਉਣ ਦੀ ਬਜਾਇ ਉਨ੍ਹਾਂ ਦੇ ਦੁਆਲੇ ਪੱਕੀਆਂ ਤੈਆਂ ਉੱਨ ਰਿਹਾ ਹੈ। ਇਹ ਲੋਟੂ ਜਮਾਤ ਦੇ ਤੇ ਸਰਕਾਰ ਦੇ ਹੱਤਾਂ ਵਿਚ ਕਠਪੁਤਲੀ ਬਣ ਕੇ ਰਹਿ ਗਿਆ ਹੈ। ਲੋਟੂ ਜਮਾਤ ਇਸ ਰਾਹੀਂ ਉਹੀ ਕੁਝ ਪਰਚਾਰਦੀ ਹੈ, ਜੋ ਉਸ ਦੇ ਹਿੱਤ ਵਿਚ ਹੈ। ਉਸ ਦੇ ਹਿੱਤ ਵਿਚ ਸਾਨੂੰ ਪਤਾ ਹੀ ਹੈ ਕਿ ਕੀ ਹੈ? ਉਸ ਦੇ ਹਿੱਤ ਵਿਚ ਲੋਕਾਂ ਨੂੰ ਆਪਣੇ ਕਰਮਾਂ ਦੇ ਚੱਕਰਾਂ 'ਚ ਪਾਈ ਰੱਖਣਾ, ਨਰਕਾਂ ਦਾ ਭੈਅ, ਸੁਰਗਾਂ ਦਾ ਲਾਲਚ ਦੇਈ ਰੱਖਣਾ ਹੈ। ਉਹ T. V. ਤੇ ਮਹਾਂਭਾਰਤ ਤੇ ਰਮਾਇਣ ਵਰਗੇ ਸੀਰੀਅਲ ਤਾਂ ਦਿਖਾ ਸਕਦੇ ਹਨ ਪਰ ਭਗਤ ਸਿੰਘ, ਗੁਰੂ ਗੋਬਿੰਦ ਸਿੰਘ ਜਿਸ ਰਾਹ ਤੇ ਤੁਰੇ, ਉਹ ਨਹੀਂ ਦੱਸ ਸਕਦੇ। ਜੇ ਦਿਖਾਉਣਗੇ ਤਾਂ ਧਾਰਮਿਕ ਰੰਗਤ ਦੇ ਕੇ ਅਤੇ ਉਨ੍ਹਾਂ 'ਚ ਕੋਈ ਰੱਬੀ ਸ਼ਕਤੀ ਨੂੰ ਪਰਚਾਣਗੇ, ਨਾ ਕਿ ਇਹ ਕਿ ਉਹ ਜ਼ੁਲਮਾਂ ਵਿਰੁੱਧ ਬਹਾਦਰੀ ਨਾਲ ਲੜੇ। ਉਹ T. V. ਤੇ ਮਹਾਂਭਾਰਤ ਵਰਗੇ ਸੀਰੀਅਲ ਵਿਚ ਦਿਖਾਉਂਦੇ ਹਨ ਕਿ ਦਰੋਪਦੀ ਦੀ ਇੱਜ਼ਤ ਦੀ ਰਾਖੀ ਲਈ ਕਿਵੇਂ ਕ੍ਰਿਸ਼ਨ ਬਹੁੜਿਆ ਤੇ ਆਸਮਾਨ 'ਚੋਂ ਦਰੋਪਤੀ ਲਈ ਸਾੜੀ ਭੇਜੀ। ਪਰ ਅਸਲੀਅਤ ਸਾਨੂੰ ਪਤਾ ਹੀ ਹੈ ਕਿ ਅੱਜ ਲੱਖਾਂ ਹੀ ਦਰੋਪਦੀਆਂ ਦੀ ਇੱਜ਼ਤ ਤੇ ਡਾਕੇ ਪੈਂਦੇ ਹਨ ਤੇ ਉਨ੍ਹਾਂ ਦੀ ਰਾਖੀ ਲਈ ਕਦੇ ਕ੍ਰਿਸ਼ਨ ਨਹੀਂ ਬਹੁੜਿਆ, ਕਦੇ ਅਸਮਾਨ 'ਚੋਂ ਸਾੜੀ ਨਹੀਂ ਆਈ। T. V. ਵਾਲਿਆਂ ਦਾ ਕੰਮ ਹੈ ਕਿ ਹਫ਼ਤੇ 'ਚ 3-4 ਪਿਕਚਰਾਂ ਦਿਖਾ ਹੀ ਦਿੰਦੇ ਹਨ। ਅਸੀਂ ਪਿਕਚਰਾਂ 'ਚ ਵੇਖਦੇ ਹਾਂ ਕਿ ਹੀਰੋਇਨ ਨੂੰ ਗੁੰਡਿਆਂ ਨੇ ਘੇਰ ਰੱਖਿਆ ਹੈ, ਤਾਂ ਉਹ ਭਗਵਾਨ ਨੂੰ ਯਾਦ ਕਰਦੀ ਹੈ ਤਾਂ ਸਹੀ-ਸਲਾਮਤ ਘਰ ਪਹੁੰਚ ਜਾਂਦੀ ਹੈ। ਆਮ ਜ਼ਿੰਦਗੀ 'ਚ ਅਸੀਂ ਅਜਿਹੀ ਇਕ ਵੀ ਕਰਾਮਾਤ ਨਹੀਂ ਵੇਖਦੇ ਕਿ ਰੱਬ ਨੇ ਕਿਸੇ ਨੂੰ ਗੁੰਡਿਆਂ ਤੋਂ ਬਚਾਇਆ ਹੋਵੇ। ਜੇ ਸਹਾਇਤਾ ਕਰਦਾ ਹੈ ਤਾਂ ਸਿਰਫ ਇਨਸਾਨ ਹੀ ਇਨਸਾਨ ਦੀ ਸਹਾਇਤਾ ਕਰ ਸਕਦਾ ਹੈ। ਅੱਜ ਕੱਲ੍ਹ (Producer) ਨਿਰਦੇਸ਼ਕ ਵੀ ਪੈਸਾ ਕਮਾਉਣ ਦੇ ਚੱਕਰ 'ਚ ਘਟੀਆ ਕਿਸਮ ਦੀਆਂ ਫਿਲਮਾਂ ਬਣਾਉਂਦੇ ਹਨ ਜੋ ਨੌਜਵਾਨ ਪੀੜ੍ਹੀ ਨੂੰ ਉਨ੍ਹਾਂ ਦੀ ਮੰਜ਼ਿਲ ਨੂੰ ਜਾ ਰਹੇ ਰਸਤੇ ਤੋਂ ਭਟਕਾਉਂਦੀਆਂ ਹਨ। ਉਹ ਅਸਲੀ ਦੁਨੀਆਂ ਨਾਲੋਂ ਟੁੱਟ ਕੇ ਕਲਪਨਾ ਦੀ ਦੁਨੀਆਂ ਵਿਚ ਜੀਊਣ ਲੱਗਦੇ ਹਨ। ਪਿਕਚਰਾਂ ਉਨ੍ਹਾਂ ਨੂੰ ਅਜਿਹਾ ਕੁਝ ਨਹੀਂ ਸਿਖਾਉਂਦੀਆਂ ਕਿ ਜ਼ਿੰਦਗੀ ਦੇ ਔਕੜਾਂ ਭਰੇ ਰਾਹ ਤੇ ਕਿਵੇਂ ਚੱਲਦਾ ਹੈ, ਸੁੱਖਾਂ-ਦੁੱਖਾਂ ਨਾਲ ਕਿਵੇਂ ਨਿਭਣਾ ਹੈ; ਸਗੋਂ ਉਨ੍ਹਾਂ ਨੂੰ ਫਿਲਮੀ ਦੁਨੀਆਂ ਦੇ ਸੁਪਨੇ ਲੈਣਾ ਸਿਖਾਉਂਦੀਆਂ ਹਨ, ਜਿਸ ਨੂੰ ਪ੍ਰਾਪਤ ਕਰਨ ਲਈ ਉਹ ਅਮੀਰ ਹੋਣਾ ਲੋਚਦੇ ਹਨ ਤੇ ਪੈਸੇ ਲਈ ਘਟੀਆ ਤੋਂ ਘਟੀਆ ਰਾਹ ਅਖਤਿਆਰ ਕਰਨ ਲਈ ਵੀ ਤਿਆਰ ਹੋ ਜਾਂਦੇ ਹਨ। ਤੇ ਜੋ ਪੈਸੇ ਦੀ Race ਵਿਚ ਪਿੱਛੇ ਰਹਿ ਜਾਂਦੇ ਹਨ, ਉਹ ਜ਼ਿੰਦਗੀ ਤੋਂ ਨਿਰਾਸ਼ ਹੋ ਜਾਂਦੇ ਹਨ। ਜ਼ਿਦਗੀ ਉਨ੍ਹਾਂ ਨੂੰ ਨੀਰਸ ਲੱਗਦੀ ਹੈ। ਕਿਉਂਕਿ ਅਸਲੀ ਜ਼ਿੰਦਗੀ ਕੀ ਹੈ, ਉਸ ਤੋਂ ਉਹ ਦੂਰ ਹਟਦੇ ਤੁਰੇ ਜਾਂਦੇ ਹਨ। ਸੰਚਾਰ ਮਾਧਿਅਮ ਅਜਿਹਾ Role ਬੜੀ ਖੂਬੀ ਨਾਲ ਨਿਭਾ ਰਿਹਾ ਹੈ। ਜਿਨ੍ਹਾਂ ਦੀ ਸੋਚਣੀ ਬਹੁਤ ਸੀਮਿਤ ਹੈ ਤੇ ਜੋ ਜ਼ਿੰਦਗੀ ਦੇ ਅਰਥ ਬਹੁਤ ਮਾਮੂਲੀ ਲੈਂਦੇ ਹਨ, ਉਨ੍ਹਾਂ ਨੂੰ



ਲੱਗਦਾ ਹੈ ਕਿ ਜੋ T. V. ਤੇ ਦਿਖਾਇਆ ਜਾਂਦਾ ਹੈ, ਉਹ ਸਭ ਸੱਚ ਹੈ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ T. V. ਤੇ ਤਾਂ ਉਹੀ ਕੁਝ ਦਿਖਾਇਆ ਜਾਂਦਾ ਹੈ ਜੋ ਹਾਕਮ ਜਮਾਤ ਦੇ ਹਿੱਤ ਵਿਚ ਹੈ। ਇਸ ਲਈ ਜਦੋਂ ਅਕਸਰ ਹੀ T. V. ਤੇ ਹੀਰੋ ਨੂੰ ਜਾਂ ਬਾਕੀ ਐਕਟਰਾਂ ਨੂੰ ਮੰਦਿਰ 'ਚ ਜਾ ਕੇ ਨੱਕ ਰਗੜਦੇ ਦਿਖਾਉਂਦੇ ਹਨ ਤੇ ਉਸ ਦੀਆਂ ਸਮੱਸਿਆਵਾਂ ਨੂੰ ਹੱਲ ਹੋਇਆ ਵਿਖਾਉਂਦੇ ਹਨ ਤਾਂ ਕੋਲ ਬੈਠੇ T. V. ਦੇਖ ਰਹੇ ਬਜ਼ੁਰਗ ਦੇ ਅਕਸਰ ਹੀ ਇਹ Coments ਹੁੰਦੇ ਹਨ ਕਿ 'ਤੁਸੀਂ' ਤਾਂ ਕਹਿੰਦੇ ਹੋ ਕਿ ਭਗਵਾਨ ਹੈ ਨਹੀਂ ਇਹ T. V. ਵਾਲੇ ਤਾਂ ਨਹੀਂ ਗਲਤ ਦਿਖਾਉਂਦੇ, ਫਿਰ ਉਨ੍ਹਾਂ ਨੂੰ ਇਹ ਸਮਝਾਉਣਾ ਬਹੁਤ ਔਖਾ ਕੰਮ ਹੁੰਦਾ ਹੈ ਕਿ T.V. ਵਾਲੇ ਤਾਂ ਸਾਰਾ ਕੁਝ ਹੀ ਗਲਤ ਦਿਖਾਉਂਦੇ ਹਨ। ਬੱਚੇ ਜਿਨ੍ਹਾਂ ਤੇ ਆਲੇ-ਦੁਆਲੇ ਦਾ ਬਹੁਤ ਅਸਰ ਹੁੰਦਾ ਹੈ, ਸੰਚਾਰ ਮਾਧਿਅਮ ਦਾ ਵੀ ਬਹੁਤ ਅਸਰ ਹੁੰਦਾ ਹੈ। ਅੱਜ ਕੱਲ੍ਹ ਤਾਂ ਬੱਚਿਆਂ ਨੂੰ ਟੀ. ਵੀ. ਦੇਖੇ ਬਿਨਾਂ ਚੈਨ ਨਹੀਂ ਆਉਂਦਾ। ਟੀ. ਵੀ. ਦੇਖਣਾ ਕੋਈ ਬੁਰੀ ਗੱਲ ਨਹੀਂ। ਬੁਰੀ ਗੱਲ ਹੈ ਤਾਂ ਉਹ ਇਹ ਹੈ ਕਿ ਟੀ. ਵੀ. ਤੇ ਬਹੁਤ ਹੀ ਘੱਟ ਪ੍ਰੋਗਰਾਮ ਇਹੋ ਜਿਹੇ ਦਿਖਾਏ ਜਾਂਦੇ ਹਨ ਜੋ ਬੱਚੇ ਦੇ ਵਿਕਾਸ ਵਿਚ ਹਿੱਸਾ ਪਾਉਣ। ਬੱਚੇ T. V. ਤੇ ਰਮਾਇਣ ਵਰਗੇ ਸੀਰੀਅਲ ਵੇਖ ਕੇ ਹਨੂੰਮਾਨ ਵਾਂਗ ਹਵਾ 'ਚ ਉੱਡਣਾ ਚਾਹੁੰਦੇ ਹਨ ਤੇ ਕੋਠੇ ਤੋਂ ਡਿੱਗ ਕੇ ਲੱਤ-ਬਾਂਹ ਤੁੜਵਾ ਲੈਂਦੇ ਹਨ। ਜੇ ਇਹ ਸਭ ਕੁਝ ਦੀ ਥਾਂ ਤੇ ਵਿਗਿਆਨਕ ਸੋਚ ਵਾਲੇ ਸੀਰੀਅਲ ਦਿਖਾਏ ਜਾਣ, ਤੇ ਲੋਕਾਂ ਨੂੰ ਸਮਝਾਇਆ ਜਾਵੇ ਕਿ ਭਗਵਾਨ ਕੋਈ ਚੀਜ਼ ਨਹੀਂ ਹੈ, ਸਗੋਂ ਉਨ੍ਹਾਂ ਨੂੰ ਗਰੀਬੀ 'ਚ ਹੀ ਸੰਤੁਸ਼ਟ ਰਹਿਣ ਦੀ ਇਕ ਚਾਲ ਹੈ, ਜੇ ਲੋਕਾਂ ਨੂੰ ਸਮਝਾਇਆ ਜਾਵੇ ਕਿ ਉਹ ਪੜ੍ਹ-ਲਿਖ ਕੇ ਇਸ ਗਰੀਬੀ ਦੀਆਂ ਜੜ੍ਹਾਂ ਨੂੰ ਉਖਾੜ ਸਕਦੇ ਹਨ ਤੇ ਉੱਨਤੀ ਵਲ ਵਧ ਸਕਦੇ ਹਨ। ਜੇ ਉਨ੍ਹਾਂ ਨੂੰ ਸਮਝਾਇਆ ਜਾਵੇ ਕਿ ਲੋਟੂ ਜਮਾਤ ਕਿਵੇਂ ਉਨ੍ਹਾਂ ਦੀ ਲੁੱਟ-ਮਾਰ ਕਰ ਰਹੀ ਹੈ ਤਾਂ ਉਹ ਜ਼ਰੂਰ ਹੀ ਆਪਣੀ ਗਰੀਬੀ ਵਿਰੁੱਧ ਲੜਨ ਲਈ ਸੰਘਰਸ਼ ਕਰਨ ਲਈ ਖੜ੍ਹੇ ਹੋ ਜਾਣ, ਉਹ ਜ਼ਰੂਰ ਹੀ ਲੋਟੂ ਜਮਾਤ ਦੁਆਰਾ ਉਣੇ ਅੰਧ-ਵਿਸ਼ਵਾਸਾਂ ਦੇ ਜਾਲ ਨੂੰ ਕੱਟ ਸੁੱਟਣ। ਪਰ ਫਿਰ ਸਰਕਾਰ ਲਈ ਲੋਟੂ ਜਮਾਤ ਲਈ ਖ਼ਤਰਾ ਪੈਦਾ ਹੋ ਜਾਵੇਗਾ। ਇਸ ਲਈ ਇਹ ਸਭ ਕੁਝ ਉਦੋਂ ਤੱਕ ਸੰਭਵ ਨਹੀਂ ਹੈ, ਜਦੋਂ ਤੱਕ ਸੰਚਾਰ ਮਾਧਿਅਮ ਸਰਕਾਰ ਦੇ ਹੱਥਾਂ ਵਿਚ ਕਠਪੁਤਲੀ ਬਣਿਆ ਹੋਇਆ ਹੈ। ਉਦੋਂ ਤੱਕ ਤਾਂ ਇਹੀ ਕੁਝ ਦਿਖਾਇਆ ਜਾਵੇਗਾ ਕਿ ਮੰਦਿਰ 'ਚ ਨੱਕ ਰਗੜ ਕੇ ਸਮੱਸਿਆਵਾਂ ਦਾ ਹੱਲ ਨਿਕਲ ਸਕਦਾ ਹੈ, ਦਰੋਪਦੀ ਦੀ ਇੱਜ਼ਤ ਦੀ ਰਾਖੀ ਲਈ ਕ੍ਰਿਸ਼ਨ ਬਹੁੜਦਾ ਹੈ, ਗੁੰਡਿਆਂ ਤੋਂ ਭਗਵਾਨ ਬਚਾ ਸਕਦਾ ਹੈ। ਇਹ ਕਦੇ ਨਹੀਂ ਦਿਖਾਇਆ ਜਾਂਦਾ ਕਿ ਅਸੀਂ ਆਪਣੀਆਂ ਸਮੱਸਿਆਵਾਂ ਦਾ ਹੱਲ ਆਪ ਕਰਨਾ ਹੈ, ਜੋ ਕੁਝ ਹੈ ਇਨਸਾਨ ਹੈ, ਭਗਵਾਨ ਚਾਰ ਅੱਖਰਾਂ ਦਾ ਇਕ ਸ਼ਬਦ ਹੈ, ਇਸ ਤੋਂ ਵੱਧ ਕੁਝ ਨਹੀਂ ਹੈ।

## 3. 'ਭਾਰਤੀ ਸ਼ੰਚਾਰ ਮਾਧਿਅਮ ਲੋਕਾਂ ਨੂੰ ਚਿੰਤਕ ਨਹੀਂ ਅੰਧ-ਵਿਸ਼ਵਾਸੀ ਬਣਾ ਰਿਹਾ'

**□ ਪ੍ਰੀਤ ਮਹਿੰਦਰ ਸਿੰਘ, ਤਲਵੰਡੀ ਭਾਈ**

ਸੰਚਾਰ ਮਾਧਿਅਮ ਅੱਜ ਸਾਡੇ ਸਮਾਜ ਦਾ ਅਨਿਖੜਵਾਂ ਅੰਗ ਬਣ ਗਏ ਹਨ। ਸੰਚਾਰ ਮਾਧਿਅਮ ਦੇ ਦੋ ਪ੍ਰਮੁੱਖ ਅੰਗ ਹਨ ਇਕ ਰੇਡੀਓ ਅਤੇ ਦੂਸਰਾ ਟੈਲੀਵੀਜ਼ਨ, ਰੇਡੀਓ ਨਾਲੋਂ ਟੈਲੀਵੀਜਨ ਦੇ ਪ੍ਰੋਗਰਾਮ ਜਨਸਮੂਹ ਤੇ ਜ਼ਿਆਦਾ ਅਸਰ ਕਰਦੇ ਹਨ ਕਿਉਂਕਿ ਇਹ ਦੋ ਇੰਦਰੀਆਂ ਯਾਨੀ ਕਿ ਵੇਖਣ ਅਤੇ ਸੁਨਣ ਰਾਹੀਂ ਪ੍ਰਭਾਵਤ ਕਰਦੇ ਹਨ। ਸੰਚਾਰ ਮਾਧਿਅਮਾਂ ਵੱਲੋਂ ਪੇਸ਼ ਕੀਤੇ ਜਾਂਦੇ ਪ੍ਰੋਗਰਾਮਾਂ ਦਾ ਸਾਡੇ ਅਨਪੜ੍ਹ ਅਤੇ ਪਛੜੇ ਹੋਏ ਸਮਾਜ ਤੇ ਬਹੁਤ ਜ਼ਿਆਦਾ ਅਸਰ ਹੁੰਦਾ ਹੈ। ਇਕ ਅਨਪੜ੍ਹ ਆਦਮੀ ਦੀ ਬੁੱਧੀ ਇੰਨੀ ਨਹੀਂ ਹੁੰਦੀ ਕਿ ਉਹ ਸੰਚਾਰ ਮਾਧਿਅਮਾਂ ਉਪਰ ਪ੍ਰਸਾਰਿਤ ਪ੍ਰੋਗਰਾਮਾਂ ਦੀ ਸੱਚਾਈ ਬਾਰੇ ਸੋਚ ਸਕੇ। ਉਹ ਬੁੱਧੀ ਨਾਲੋਂ ਵਿਸ਼ਵਾਸ ਨੂੰ ਵੱਧ ਮਹੱਤਤਾ ਦਿੰਦਾ ਹੈ। ਇਹ ਵਿਸ਼ਵਾਸ ਚਾਹੇ ਧਰਮ ਵਿਚ ਹੋਵੇ ਜਾਂ ਫਿਰ ਇਹ ਅੰਧ-ਵਿਸ਼ਵਾਸ ਬਣ ਜਾਵੇ। ਇਹਨਾਂ ਸੰਚਾਰ ਮਾਧਿਅਮਾਂ ਉਪਰ ਜੋ ਕੁਝ ਪੇਸ਼ ਕੀਤਾ ਜਾਂਦਾ ਹੈ ਹਕੀਕਤ ਤੋਂ ਕੋਹਾਂ ਦੂਰ ਹੁੰਦਾ ਹੈ। ਕਾਲਪਨਿਕ ਕਹਾਣੀਆਂ ਨੂੰ ਅਜਿਹਾ ਤੋੜ ਮਰੋੜ ਕੇ ਪੇਸ਼ ਕੀਤਾ ਜਾਂਦਾ ਹੈ ਕਿ ਉਹ ਲੋਕਾਂ ਨੂੰ ਹਕੀਕਤ ਜਾਪੇ।

ਲੋਕਾਂ ਵਿੱਚ ਅੰਧ-ਵਿਸ਼ਵਾਸ ਫੈਲਾਉਣ ਵਿਚ ਦੂਰ-ਦਰਸ਼ਨ ਪ੍ਰਮੁੱਖ ਯੋਗਦਾਨ ਪਾ ਰਿਹਾ ਹੈ। ਪਿਛਲੇ ਸਮੇਂ ਵਿਚ ਵਿਖਾਏ ਗਏ ਸੀਰੀਅਲ ਰਮਾਇਣ, ਮਹਾਭਾਰਤ ਅਤੇ ਹੋਣੀ-ਅਣਹੋਣੀ ਪ੍ਰਮੁੱਖ ਮਿਸਾਲਾਂ ਹਨ। ਸੰਚਾਰ-ਮਾਧਿਅਮ ਸਿਰਫ਼ ਅੰਧ-ਵਿਸ਼ਵਾਸ ਹੀ ਨਹੀਂ ਫੈਲਾ ਰਹੇ ਇਹ ਲੋਕਾਂ ਨੂੰ ਧਾਰਮਿਕ ਕੱਟੜਤਾ ਵੱਲ ਵੀ ਲਿਜਾ ਰਹੇ ਹਨ।

ਦੂਰਦਰਸ਼ਨ ਉਪਰ ਇਕ ਦ੍ਰਿਸ਼ ਤਕਰੀਬਨ ਹਰ ਫਿਲਮ ਵਿੱਚ ਵਿਖਾਇਆ ਜਾਂਦਾ ਹੈ ਕਿ ਫਿਲਮ ਵਿਚ ਕੋਈ ਹਸਪਤਾਲ

ਵਿਚ ਦਾਖਲ ਹੈ, ਡਾਕਟਰ ਕਹਿ ਦਿੰਦਾ ਹੈ ਕਿ ਹੁਣ ਇਸਨੂੰ ਦਵਾ ਨਹੀਂ ਦੁਆ ਹੀ ਬਚਾ ਸਕਦੀ ਹੈ। ਫਿਰ ਕਿਸੇ ਧਾਰ-ਮਿਕ ਅਸਥਾਨ ਵਿਚ ਦੁਆ ਕੀਤੀ ਜਾਂਦੀ ਹੈ ਅਤੇ ਮਰੀਜ਼ ਬਿਲਕੁਲ ਠੀਕ ਹੋ ਜਾਂਦਾ ਹੈ। ਜੇਕਰ ਮਰੀਜ਼ ਇਸ ਤਰ੍ਹਾਂ ਠੀਕ ਹੋ ਸਕਦੇ ਹਨ ਤਾਂ ਕਰੋੜਾਂ ਰੁਪਏ ਲਾ ਕੇ ਹਸਪਤਾਲ ਬਣਾਉਣ ਦੀ ਕੀ ਜ਼ਰੂਰਤ ਹੈ। ਕਿਸੇ ਫ਼ਿਲਮ ਵਿਚ ਕਿਸੇ ਵਿਅਕਤੀ ਨੂੰ ਸ਼ੁਰੂ ਵਿਚ ਨਾਸਤਿਕ ਵਿਖਾਇਆ ਜਾਂਦਾ ਹੈ ਤਾਂ ਅਖੀਰ ਵਿਚ ਉਸ ਨੂੰ ਕਿਸੇ ਨਾ ਕਿਸੇ ਮੂਰਤੀ ਅੱਗੇ ਝੁਕਾ ਹੀ ਦਿੱਤਾ ਜਾਂਦਾ ਹੈ। ਅਜਿਹੇ ਸੀਨ ਵੇਖ ਕੇ ਬੱਚਿਆਂ ਦੇ ਮਨ ਵਿਚ ਇਹ ਗੱਲ ਘਰ ਕਰ ਜਾਂਦੀ ਹੈ ਕਿ ਸਾਨੂੰ ਪੂਜਾ ਆਦਿ ਜ਼ਰੂਰ ਕਰਨੀ ਚਾਹੀਦੀ ਹੈ। ਬੱਚਿਆਂ ਦੇ ਪ੍ਰੋਗ੍ਰਾਮ ਵਿਚ ਜੋ ਕਹਾਣੀਆਂ ਸੁਣਾਈਆਂ ਜਾਂ ਵਿਖਾਈਆਂ ਜਾਂਦੀਆਂ ਹਨ ਉਹਨਾਂ ਵਿਚ ਵੀ ਪਰੀਆਂ, ਰਾਖਸ਼, ਜਾਦੂ ਦੀ ਛੜੀ ਵਗੈਰਾ ਹੀ ਵਿਖਾਏ ਜਾਂਦੇ ਹਨ ਜੋ ਬੱਚੇ ਦੀ ਸੋਚ ਨੂੰ ਖੁੰਢਾ ਕਰਦੇ ਹਨ। ਅਸੀਂ ਕਿਸੇ ਵੀ ਪ੍ਰੋਗਰਾਮ ਦਾ ਪੜਚੋਲ ਕਰ ਲਈਏ ਉਸ ਵਿਚ ਨਾਮੁਮਕਿਨ ਗੱਲਾਂ ਹੀ ਵਿਖਾਈਆਂ ਜਾਂਦੀਆਂ ਹਨ।

ਦੂਰਦਰਸ਼ਨ ਉਪਰ ਛੋਟੇ-ਛੋਟੇ ਕਸਬੇ ਵਿਚ ਹੋਣ ਵਾਲੇ ਧਾਰਮਿਕ ਜਲੂਸਾਂ ਜਾਂ ਕਿਸੇ 'ਮਹਾਪੁਰਸ਼' ਦੀ ਬਰਸੀ ਆਦਿ ਦੇ ਪ੍ਰੋਗਰਾਮ ਵਿਖਾਏ ਜਾ ਸਕਦੇ ਹਨ ਪਰ ਤਰਕਸ਼ੀਲ ਸੁਸਾਇਟੀ ਵੱਲੋਂ ਸੂਬਾ ਪੱਧਰ ਦਾ ਕੋਟਕਪੂਰਾ ਵਿੱਚ ਕੀਤਾ ਗਿਆ ਜਲਸਾ ਨਹੀਂ ਕਿਉਂਕਿ ਇਸ ਨਾਲ ਲੋਕਾਂ ਵਿਚ ਚੇਤੰਨਤਾ ਆ ਸਕਦੀ ਹੈ ਅਤੇ ਇਹ ਅਖੌਤੀ ਬਾਬਿਆਂ ਅਤੇ ਸਿਆਸੀ ਆਗੂਆਂ ਲਈ ਨੁਕਸਾਨਦੇਹ ਹੋ ਸਕਦੀ ਹੈ। ਕਿਉਂਕਿ ਜਦੋਂ ਲੋਕਾਂ ਨੂੰ ਪਤਾ ਲੱਗ ਜਾਵੇਗਾ ਕਿ ਸਾਡੀ ਗਰੀਬੀ ਦਾ ਕਾਰਨ ਕਿਸਮਤ ਅਤੇ ਰੱਬੀ ਕਰੋਪੀ ਨਹੀਂ ਸਰਕਾਰ ਦੀਆਂ ਸੌੜੀਆਂ ਨੀਤੀਆਂ ਹਨ, ਅਖੌਤੀ ਬਾਬਿਆਂ, ਧਾਰਮਿਕ ਗੁਰੂਆਂ ਦੀਆਂ ਚਾਲਾਂ ਹਨ ਤਾਂ ਇਹਨਾਂ ਨੂੰ ਆਪ ਗੱਦੀ ਖੁਸਣ ਦਾ ਡਰ ਹੋ ਸਕਦਾ ਹੈ।

ਦੂਰਦਰਸ਼ਨ ਜੇਕਰ ਲੋਕਾਂ ਦੀ ਜ਼ਿੰਦਗੀ ਵਿਚ ਸੁਧਾਰ ਲਿਆਉਣਾ ਚਾਹੁੰਦਾ ਹੈ ਅਤੇ "ਮੇਰਾ ਭਾਰਤ ਮਹਾਨ" ਦੇ ਸਿਰਫ ਨਾਹਰੇ ਨਹੀਂ ਸੱਚ ਮੁੱਚ ਭਾਰਤ ਨੂੰ ਮਹਾਨ ਬਣਾਉਣਾ ਹੈ ਤਾਂ ਦੂਰਦਰਸ਼ਨ ਉਪਰ ਅੰਧ-ਵਿਸ਼ਵਾਸ ਫੈਲਾਉਣ ਵਾਲੇ ਪ੍ਰੋਗਰਾਮ ਪੇਸ਼ ਨਹੀਂ ਕਰਨੇ ਚਾਹੀਦੇ। ਕਿਸੇ ਵੀ ਧਰਮ ਦੇ ਪ੍ਰੋਗਰਾਮ ਨਹੀਂ ਵਿਖਾਉਣੇ ਚਾਹੀਦੇ ਕਿਉਂਕਿ ਧਰਮ ਹਰ ਆਦਮੀ ਦਾ ਨਿੱਜੀ ਮਾਮਲਾ ਹੈ ਅਤੇ ਇਸਨੂੰ ਪ੍ਰਚਾਰ ਮਾਧਿਅਮਾਂ ਰਾਹੀਂ ਨਹੀਂ ਵਿਖਾਉਣਾ ਚਾਹੀਦਾ। ਜੇਕਰ ਦੂਰ-ਦਰਸ਼ਨ ਅਤੇ ਸਰਕਾਰ ਧਿਆਨ ਦੇਵੇ ਤਾਂ ਅਸੀਂ ਇਸ ਧਰਤੀ ਤੇ ਹੀ ਸਵਰਗ ਬਣਾ ਸਕਦੇ ਹਾਂ ਅਤੇ ਉਸ ਕਾਲਪਨਿਕ ਸਵਰਗ ਦੇ ਸੁਪਨੇ ਨੂੰ ਭੁਲਾ ਸਕਦੇ ਹਾਂ।

# ਸੰਪਾਦਕ ਦੀ ਡਾਕ

ਮਾਨਯੋਗ ਸੰਪਾਦਕ ਜੀ,

ਅਸੀਂ ਆਪ ਦਾ ਰਸਾਲਾ ਕਾਫੀ ਅਰਸੇ ਤੋਂ ਪੜ੍ਹਦੇ ਆ ਰਹੇ ਹਾਂ। ਇਸ ਵਿਚ ਆਪ ਵਲੋਂ ਜੋ ਪਾਠਕ ਵਿਚਾਰ ਮੰਚ ਸ਼ੁਰੂ ਕੀਤਾ ਹੈ ਇਹ ਪਾਠਕਾਂ ਨੂੰ ਆਪਣੇ ਵਿਚਾਰ ਖੁਲ੍ਹ ਕੇ ਭੇਜਣ ਦਾ ਮੌਕਾ ਮੁਹੱਈਆ ਕਰਦਾ ਹੈ ਜੋ ਕਿ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਅਸੀਂ ਚਾਹੁੰਦੇ ਹਾਂ ਕਿ ਆਪ ਦੋ ਵਿਸ਼ੇ ਜਿਸ ਤਰ੍ਹਾਂ 'ਦਾਜ ਲੈਣਾ ਜਾਂ ਦੇਣਾ ਕਿੰਨਾ ਕੁ ਗਲਤ ਤੇ ਕਿੰਨਾ ਕੁ ਠੀਕ ਹੈ' ਅਤੇ 'ਲੜਕੀ ਦਿਖਾਉਣਾ ਕਿੰਨਾ ਕੁ ਗਲਤ ਤੇ ਕਿੰਨਾ ਕੁ ਠੀਕ ਹੈ' ਬਾਰੇ ਪਾਠਕ-ਵਿਚਾਰ ਮੰਚ ਵਿਚ ਜ਼ਰੂਰ ਵਿਚਾਰਿਆ ਜਾਵੇ ਤਾਂਕਿ ਇਨ੍ਹਾਂ ਵਿਸ਼ਿਆ ਤੇ ਸਮਾਜਿਕ ਤਸਵੀਰ ਹੋਰ ਨਿਖਰ ਜਾਵੇ।

ਬਲਕਾਰ ਸਿੰਘ, ਪਿੰਡ ਘੁੰਮਣ ਖੁਰਦ,
ਨੌਸ਼ਹਿਰਾ ਮੱਝਾ ਸਿੰਘ,
ਗੁਰਦਾਸਪੁਰ।

ਪਿਆਰੇ ਸਾਥੀ ਬਲਵਿੰਦਰ ਜੀ,

ਜੁਲਾਈ-ਅਗਸਤ ਦਾ ਤਰਕਸ਼ੀਲ ਪੜ੍ਹਿਆ ਜਿਸ ਵਿਚ ਕੁਝ ਜਾਣਕਾਰੀ ਜੋ 'ਸਰੀਰ ਅਤੇ ਖਾਧ ਖੁਰਾਕ' ਵਿਚ ਦਿੱਤੀ ਗਈ ਹੈ। ਉਸ ਵਿਚ ਮਧੂ-ਮੱਖੀਆਂ ਬਾਰੇ ਉਦਾਹਰਣ ਦਿੱਤੀ ਗਈ ਹੈ ਉਹ ਠੀਕ ਨਹੀਂ ਹੈ, ਲੇਖਕ ਵਲੋਂ ਲਿਖੇ ਵਿਚਾਰਾਂ ਨੂੰ ਮੈਂ ਦਰੁਸਤ ਕਰਦਾ ਹਾਂ। ਰਾਣੀ ਮੱਖੀ ਸਾਰੀ ਉਮਰ ਰਾਇਲ ਜ਼ੈਲੀ ਖਾਂਦੀ ਹੈ ਜਿਸ ਸਦਕੇ ਉਹ ਇਕ ਦਿਨ ਵਿਚ 1500-2000 ਤੱਕ ਆਂਡੇ ਦੇਣ ਦੀ ਸਮੱਰਥਾ ਰੱਖਦੀ ਹੈ ਅਤੇ ਉਮਰ ਮੁਤਾਬਿਕ ਇਹ ਸਮੱਰਥਾ ਘਟਦੀ ਰਹਿੰਦੀ ਹੈ। ਸਭ ਤੋਂ ਵੱਧ ਸਮੱਰਥਾ ਪਹਿਲੇ ਸਾਲ ਹੁੰਦੀ ਹੈ। ਕਾਮਾ ਮੱਖੀ ਦੀ ਉਮਰ 6 ਹਫਤੇ ਹੁੰਦੀ ਹੈ ਜਿਨ੍ਹਾਂ ਵਿਚ ਪਹਿਲੇ ਤਿੰਨ ਹਫਤੇ ਦੀ ਉਮਰ ਵਿਚ ਕਾਮਾ ਮੱਖੀ ਬਰੂਡ (ਅਣਜੰਮੇ ਬੱਚੇ) ਨੂੰ ਪਾਲਣਾ-ਪੋਸ਼ਣਾ, ਛੱਤਾ ਬਣਾਉਣਾ, ਬਾਹਰੋਂ ਕੰਮ ਕਰਕੇ ਆਈਆਂ ਮੱਖੀਆਂ ਤੋਂ ਪੋਸ਼ਣ ਅਤੇ ਨੈਕਟਰ ਲੈ ਕੇ ਸ਼ੈਲਾਂ ਵਿਚ ਭਰਨਾ ਅਤੇ ਕੁਟੰਬ ਦੀ ਰਾਖੀ ਦਾ ਕੰਮ ਕਰਦੀਆਂ ਹਨ ਬਾਕੀ ਤਿੰਨ ਹਫਤਿਆਂ ਦੀ ਉਮਰ ਵਿਚ ਕਾਮਾ ਮੱਖੀਆਂ ਨੈਕਟਰ ਪੋਲਣ, ਪਰੋਮੋਲਮ ਅਤੇ ਪਾਣੀ ਲਿਆਉਣ ਦਾ ਕੰਮ ਕਰਦੀਆਂ ਹਨ।

—ਇਸ ਸੰਬੰਧੀ ਘੋਖ ਕਰਨ ਲਈ ਆਪ ਹੇਠ ਲਿਖੀਆਂ ਕਿਤਾਬਾਂ ਦਾ ਸਹਾਰਾ ਵੀ ਲੈ ਸਕਦੇ ਹੋ।



1. 'ਇਟਾਲੀਅਨ ਮੱਖੀਆਂ (ਮਧੂ ਮੱਖੀਆਂ) ਦੀ ਸਾਂਭ ਸੰਭਾਲ' ਪੀ. ਏ. ਯੂ. ਲੁਧਿਆਣਾ।
2. 'ਦੀ ਫੈਸੀਨੇਟਿੰਗ ਵਰਲਡ ਆਫ ਬੀਜ' ਪੰਜਾਬ ਬੁਕ ਸੈਂਟਰ।

ਵਲੋਂ : ਮਜ਼ੈਲ ਸਿੰਘ,
ਖੇਤੀ ਵਿਕਾਸ ਅਫਸਰ (ਮਧੂ ਮੱਖੀਆਂ ਰੱਖਣਾ)
ਭੂੰਗਾ, ਹੁਸ਼ਿਆਰਪੁਰ।

ਸਤਿਕਾਰ ਯੋਗ ਸੰਪਾਦਕ ਜੀ,

ਆਪ ਵਲੋਂ ਮੈਗਜ਼ੀਨ ਦੇ ਟਾਈਟਲ ਸੰਬੰਧੀ ਸੁਝਾਵਾਂ ਦੀ ਮੰਗ ਕੀਤੀ ਗਈ ਹੈ। ਜਿਥੇ ਆਪ ਵਧੀਆ ਕਿਸਮ ਦਾ ਉਸਾਰੂ ਸਾਹਿਤ ਛਾਪ ਕੇ ਜਨਤਾ ਦੀ ਅਸਲੋਂ ਸੇਵਾ ਕਰ ਰਹੇ ਹੋ ਉਥੇ ਸਾਡੀ ਵੀ ਇੱਛਾ ਹੈ ਕਿ ਇਹ ਰਸਾਲਾ ਹਰ ਘਰ ਦੇ ਮੇਜ਼ ਦਾ ਕੇਵਲ ਸ਼ਿੰਗਾਰ ਹੀ ਨਾ ਹੋਵੇ ਸਗੋਂ ਹਰ ਵਿਅਕਤੀ ਵਿਗਿਆਨਕ ਵਿਚਾਰਾਂ ਦਾ ਧਾਰਨੀ ਬਣੇ ਅਤੇ ਕੂੜ ਅਤੇ ਅੰਧ-ਵਿਸ਼ਵਾਸ ਦੇ ਜਾਲੇ ਉਤਾਰ ਕੇ ਨਵੀਨਤਾ ਵੱਲ ਅੱਗੇ ਵਧੇ। ਅਜਿਹੇ ਰਸਾਲੇ ਦਾ ਟਾਈਟਲ ਵੀ ਸੁਝਾਊ ਤੇ ਵਧੀਆ ਹੋਣਾ ਚਾਹੀਦਾ ਹੈ। ਮੇਰੀ ਰਾਇ ਹੈ ਕਿ ਆਪ ਜਿਥੇ ਇਸ ਦੇ ਟਾਈਟਲ ਲਈ ਵਧੀਆ ਕਾਗਜ਼ ਦੀ ਵਰਤੋਂ ਕਰੋ ਉਥੇ ਨਾਲ ਇਹ ਵੀ ਜ਼ਰੂਰੀ ਸਮਝਦਾ ਹਾਂ ਕਿ 'ਟਾਈਟਲ ਉਪਰ ਲਿਖਿਆ 'ਤਰਕਸ਼ੀਲ' ਸੁਸਾਇਟੀ ਦਾ ਤਰਜ਼ਮਾਨ' ਟਾਈਟਲ ਦੇ ਹੇਠਾਂ ਹੋਰ ਛੋਟੇ ਅੱਖਰਾਂ ਵਿਚ ਲਿਖਿਆ ਜਾਵੇ ਉੱਪਰ ਕੇਵਲ 'ਤਰਕਸ਼ੀਲ' ਹੀ ਵੱਡੇ ਅਤੇ ਲੰਬੇ ਸਾਈਜ਼ ਵਿਚ ਲਿਖਿਆ ਜਾਵੇ। ਬਾਕੀ ਬਚਦੇ ਭਾਗ ਉੱਪਰ ਬਦਲਵੇਂ ਚਿੰਨ੍ਹ ਦਿੱਤੇ ਜਾ ਸਕਦੇ ਹਨ।

ਧੰਨਵਾਦ ਸਹਿਤ, ਆਪ ਦਾ ਹਿਤੂ,
ਤਰਨਵੀਰ ਸਿੰਘ,
ਸ਼ੇਰਪੁਰ।

ਮਾਨਯੋਗ ਬਲਵਿੰਦਰ ਜੀ,

ਸੂਹੀ ਫਤਿਹ ਪ੍ਰਵਾਨ ਕਰਨੀ।

ਆਪ 'ਤਰਕਸ਼ੀਲ' ਦੇ ਸੰਪਾਦਕ ਬਣੇ ਹੋ ਵਧਾਈ ਪ੍ਰਵਾਨ ਕਰਨੀ। ਉਮੀਦ ਹੈ ਕਿ ਰਸਾਲਾ ਤੁਹਾਡੀ ਸੰਯੋਗ ਅਗਵਾਈ ਵਿਚ ਅੱਗੇ ਨਾਲੋਂ ਵੀ ਵਧੇਰੇ ਤਰੱਕੀ ਕਰੇਗਾ। ਰਸਾਲੇ ਵਿਚਲੇ ਮਨੋਵਿਗਿਆਨਿਕ ਲੇਖ ਬਹੁਤ ਹੀ ਸਲਾਹੁਣ-ਯੋਗ ਹੁੰਦੇ ਹਨ ਅਤੇ ਮਾਨਸਿਕ ਪੀੜ੍ਹਤਾ ਦੀ ਸਹਾਇਤਾ ਲਈ ਸਹਿਯੋਗੀ ਸਿੱਧ ਹੁੰਦੇ ਹਨ। 'ਤਰਕਸ਼ੀਲ' ਰਸਾਲੇ ਅਤੇ ਆਪ ਦੀ ਕਿਤਾਬ 'ਮਨੋਰੋਗ ਕਾਰਨ ਅਤੇ ਇਲਾਜ' ਨੇ ਮੈਨੂੰ ਆਸ਼ਾ-ਵਾਦੀ ਬਣਾਉਣ ਵਿਚ ਬਹੁਤ ਮਦਦ ਕੀਤੀ ਹੈ। ਮੈਂ ਕਾਫੀ ਰਾਹਤ ਮਹਿਸੂਸ ਕਰ ਰਿਹਾ ਹਾਂ। ਮੈਂ ਆਸ ਕਰਦਾ ਹਾਂ ਕਿ ਤੁਹਾਡੀ ਅਗਵਾਈ ਵਿਚ ਰਸਾਲਾ ਨਵੀਆਂ ਮੰਜ਼ਲਾਂ ਤੈਅ ਕਰੇਗਾ।

ਭਰਭੂਰ ਹੁੰਗਾਰੇ ਦੀ ਆਸ ਨਾਲ,
ਤੁਹਾਡਾ ਆਪਣਾ : ਕਰਮਜੀਤ ਸਿੰਘ,
ਪਿੰਡ : ਨੌਧਰਾਣੀ,
ਡਾਕਖਾਨਾ ਮਲੇਰਕੋਟਲਾ।

ਸਤਿਕਾਰ ਯੋਗ ਸੰਪਾਦਕ ਜੀ,

ਮੈਂ ਤਰਕਸ਼ੀਲ ਸਾਹਿਤ 1988 ਤੋਂ ਲਗਾਤਾਰ ਪੜ੍ਹਦਾ ਆ ਰਿਹਾ ਹਾਂ। ਤੁਸੀਂ ਰਸਾਲੇ 'ਤਰਕਸ਼ੀਲ' ਦੇ ਟਾਈਟਲ ਸੰਬੰਧੀ ਸੁਝਾਅ ਮੰਗੇ ਹਨ। ਟਾਈਟਲ ਜਿਹੋ ਜਿਹਾ ਵੀ ਤੁਸੀਂ ਬਣਾਵੋਂ ਉਸ ਉੱਪਰ ਜ਼ਰੂਰ ਲਿਖਿਆ ਜਾਵੇ

'Be Turksheel—Buy Tursheel' (ਤਰਕ-ਸ਼ੀਲ ਬਣੋ—ਤਰਕਸ਼ੀਲ ਖਰੀਦੋ)। ਇਸ ਤੋਂ ਇਲਾਵਾ ਮੈਨੂੰ ਦੱਸਿਆ ਜਾਵੇ ਕਿ ਮੈਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣ ਕੇ ਕਿਵੇਂ ਆਪ ਦੀ ਮਦਦ ਕਰ ਸਕਦਾ ਹਾਂ। ਮੈਂਬਰ ਬਣਨ ਲਈ ਕੀ ਫਰਜ਼ ਅਤੇ ਢੰਗ ਤਰੀਕਾ ਹੈ।

ਤੁਹਾਡਾ ਸਾਥੀ,
ਰਾਮ ਜੀ ਦਾਸ, ਰਣੀਆਂ,
ਫਰੀਦਕੋਟ।

ਸਤਿਕਾਰਯੋਗ ਸੰਪਾਦਕ ਜੀ,

ਇਸ ਵਾਰ ਦਾ 'ਜੁਲਾਈ-ਅਗਸਤ' ਅੰਕ ਬਹੁਤ ਹੀ ਵਧੀਆ ਲੱਗਿਆ। ਨਾ ਕੇਵਲ ਆਰਟੀਕਲਾਂ ਪੱਖੋਂ ਹੀ ਸਗੋਂ ਇਸ ਨੂੰ ਤਰਤੀਬ ਦੇਣ ਦਾ ਢੰਗ ਵੀ ਬਹੁਤ ਵਧੀਆ ਸੀ। ਮੈਨੂੰ ਆਸ ਹੈ ਕਿ ਬਲਵਿੰਦਰ ਬਰਨਾਲਾ ਜੀ ਇਸ ਰਸਾਲੇ ਨੂੰ ਹੋਰ ਅੱਗੇ ਲਿਜਾਣ ਵਿਚ ਸਫਲਤਾ ਪੂਰਬਕ ਪੁਲਾਘਾਂ ਪੁਟਣਗੇ। 'ਬਦਲਦੀ ਹਵਾ' ਅਤੇ 'ਇਕ ਮੰਦਰ ਐਸਾ ਵੀ' ਬਹੁਤ ਰੌਚਕ ਅਤੇ ਵਿਗਿਆਨਿਕ ਸਨ। ਉਮੀਦ ਹੈ ਕਿ ਰਸਾਲਾ ਆਪਣੀਆਂ ਮੰਜ਼ਲਾਂ ਤਹਿ ਕਰਦਾ ਜਾਵੇਗਾ।

ਧੰਨਵਾਦ ਸਹਿਤ,
ਠਾਕੁਰ ਪਵਨ ਕੁਮਾਰ,
ਬਠਿੰਡਾ।

ਸ੍ਰੀ ਮਾਨ ਸੰਪਾਦਕ ਜੀ,

ਇਸ ਵਾਰ ਦੇ ਅੰਕ ਦੀ ਪਾਠਕਾਂ ਵਲੋਂ ਕਾਫੀ ਤਾਰੀਫ ਕੀਤੀ ਗਈ। ਮੈਟਰ ਕਾਫੀ ਗਿਆਨ ਵਾਲਾ ਸੀ। ਇਸ ਦੀ

ਦਿੱਖ ਸੁਧਾਰਨ ਦਾ ਵਧੀਆ ਉਪਰਾਲਾ ਕੀਤਾ ਗਿਆ ਹੈ। ਸਾਡੇ ਇਥੇ ਕਲਕੱਤੇ ਬਰਮ ਕੁਮਾਰਾਂ ਦਾ ਹੈਡ ਆਫਿਸ ਹੈ ਜਿਥੇ ਖੂਬ ਅੰਧ-ਵਿਸ਼ਵਾਸ ਫੈਲਾਇਆ ਜਾਂਦਾ ਹੈ। ਇਹਨਾਂ ਦੀ ਇਕ ਅਖੌਤੀ ਯੂਨੀਵਰਸਿਟੀ ਵੀ ਹੈ ਜਿਥੇ ਸਰਟੀਫਿਕੇਟ ਵੀ ਦਿੱਤੇ ਜਾਂਦੇ ਹਨ ਤੇ ਡਿਗਰੀਆਂ ਵੀ। ਉਹਨਾਂ ਦੀ ਦੀਵਾਰ ਤੇ ਇਕ ਨਕਸ਼ਾ ਬਣਾਇਆ ਹੈ ਜਿਸ ਤਰ੍ਹਾਂ :

| | |
|---|---|
| ਕਲਯੁਗ | ਸਤਯੁਗ 1250 |
| ਤਰੇਤਾ 1250 | ਦੁਆਪਰ 1250 |

ਇਸ ਦਾ ਭਗਵਾਨ ਆਦਮੀ ਦੀ ਹੋਂਦ 3750 ਸਾਲਾਂ ਤੋਂ ਹੀ ਮੰਨਦਾ ਹੈ। ਇਸ ਭਗਵਾਨ ਦੀ ਪੂਜਾ ਕਰਨ ਵਾਲੇ ਅਨੇਕਾਂ ਅੰਧ-ਵਿਸ਼ਵਾਸੀ ਹਨ। ਜੇ ਤਰਕਸ਼ੀਲਤਾ ਦਾ ਚਾਨਣ ਅਜਿਹੀਆਂ ਸੰਸਥਾਵਾਂ ਅੰਦਰ ਵੀ ਪੁਜਦਾ ਹੋ ਜਾਵੇ ਤਾਂ ਭਾਰਤ ਦੇ ਲੋਕ ਪੱਛਮ ਵੱਲ ਨਹੀਂ ਝਾਕਣਗੇ।

ਸੁਰਜੀਤ ਰੋਡੇ,
ਗਰਿੰਦਰ ਸ਼ੇਖਰ ਰੋਡ, ਕਲਕੱਤਾ।

## ਪੁੰਨ

□ **ਅਵਤਾਰ ਸਿੰਘ ਬਿਲਿੰਗ**

ਉਸ ਪਿੰਡ ਦੇ ਪੂਰਬ ਵਿਚ ਇਕ ਮੰਦਰ ਉਸਰ ਰਿਹਾ ਸੀ—ਭਗਵਾਨ ਦਾ ਸੰਗਮਰਮਰੀ, ਦੁੱਧ ਚਿੱਟਾ ਮੰਦਰ।

ਉਸ ਪਿੰਡ ਦੇ ਪੱਛਮ ਵਿਚ ਕਰੋਪੀ ਸੀ—ਇਨਸਾਨ ਦਰਖਤਾਂ, ਛੱਪਰਾਂ ਅਤੇ ਕੋਠਿਆਂ 'ਤੇ ਚੜ੍ਹੇ ਬੈਠੇ ਸਨ।

ਪੂਰਬ ਵਿਚ ਕਾਰ ਸੇਵਾ ਚੱਲ ਰਹੀ ਸੀ।

ਪੱਛਮ ਵਿਚ ਮਕਾਨ ਢਹਿ ਰਹੇ ਸਨ। ਦਰਖਤ ਡਿਗ ਰਹੇ ਸਨ, ਛੱਪਰ ਹੜ੍ਹ ਰਹੇ ਸਨ।

ਪਰ ਉਸ ਪਿੰਡ ਦੇ ਲੋਕ ਟਰੈਕਟਰ ਟਰਾਲੀਆਂ ਜੋੜ ਕੇ, ਬੜੇ ਢੋਲ ਢਮੱਕ ਨਾਲ ਚਲ ਪਏ ਪੁੰਨ ਖੱਟਣ ਲਈ—ਪਰਬ ਦੀ ਤਰਫ !

# ਜ਼ਰੂਰੀ ਨੋਟ

**ਸੋਧ**

1. 'ਤਰਕਸ਼ੀਲ' ਦੇ ਮਈ-ਜੂਨ ਅੰਕ ਵਿਚ ਜਿਸ ਵਿਅਕਤੀ ਬਲਦੇਵ ਸਿੰਘ ਦਾ ਪਤਾ ਸੁਸਾਇਟੀ ਦੀ ਬਠਿੰਡਾ ਇਕਾਈ ਦੇ ਸਕੱਤਰ ਵਜੋਂ ਛਪ ਗਿਆ ਸੀ, ਉਹ ਇਕ ਪਾਠਕ ਹਨ ਅਤੇ ਰਸਾਲੇ ਲਈ ਉਹਨਾਂ ਦਾ ਜੀਵਨ ਭਰ ਲਈ ਚੰਦਾ ਆਇਆ ਸੀ, ਉਹ ਇਕਾਈ ਦੇ ਸਕੱਤਰ ਨਹੀਂ ਹਨ। ਇਕਾਈ ਦੇ ਸਕੱਤਰ ਦਾ ਪਤਾ ਗਲਤ ਛਪ ਗਿਆ ਸੀ ਉਸਦਾ ਅਸਲੀ ਪਤਾ ਇਸ ਤਰ੍ਹਾਂ ਹੈ :

ਸ੍ਰੀ ਬਲਦੇਵ ਸਿੰਘ
ਸਕੱਤਰ ਤਰਕਸ਼ੀਲ ਸੁਸਾਇਟੀ (ਬਠਿੰਡਾ)
ਤਰਕਸ਼ ਪਰਿੰਟਿੰਗ ਪ੍ਰੈਸ
ਬਠਿੰਡਾ।

2. 'ਤਰਕਸ਼ੀਲ' ਲਈ ਲਿਖਤਾਂ ਅਤੇ ਹੋਰ ਸਮੱਗਰੀ ਭੇਜਣ ਵਾਲੇ ਸੱਜਣਾਂ ਨੂੰ ਅਪੀਲ ਹੈ ਕਿ ਉਹ ਲਿਖਤਾਂ ਖੁਸ਼ਮਤ ਅਤੇ ਕਾਗਜ਼ ਦੇ ਇਕ ਪਾਸੇ ਲਿਖ ਕੇ ਭੇਜਣ। ਇਸ ਤੋਂ ਇਲਾਵਾ ਆਪਣੇ ਨਾਮ ਅੱਗੇ ਕੋਈ ਉਪਾਧੀ ਜਾਂ ਸਨਮਾਨਤ ਡਿਗਰੀ ਜਿਸ ਤਰ੍ਹਾਂ ਡਾਕਟਰ ਵਗੈਰਾ ਲਿਖਣ ਵੇਲੇ ਆਪਣੀਆਂ ਡਿਗਰੀਆਂ ਦਾ ਵੇਰਵਾ ਵੀ ਲਿਖਣ। ਇਹਨਾਂ ਦੇ ਸਹੀ ਵੇਰਵੇ ਦੀ ਅਣਹੋਂਦ ਤੇ ਅਸੀਂ ਕੇਵਲ ਨਾਮ ਹੀ ਲਿਖਾਂਗੇ।

**ਸਹਾਇਕ ਫੰਡ :**

ਸ੍ਰੀ ਕੁਲਦੀਪ ਸਿੰਘ
S/o ਸ੍ਰੀ ਸ਼ਿਵਚਰਨ ਸਿੰਘ
ਪਿੰਡ ਰਾਜਗੜ੍ਹ, ਰੁੱਬੇ
ਆਪਣੇ ਵਿਆਹ ਦੀ ਖੁਸ਼ੀ ਵਿਚ 101 ਰੁਪਏ 'ਤਰਕਸ਼ੀਲ' ਲਈ ਭੇਜਦੇ ਹਨ।

# ਪਾਠਕ ਵਿਚਾਰ ਮੰਚ

ਪਿਛਲੇ ਅੰਕ ਵਿਚ ਅਸੀਂ ਪਾਠਕਾਂ ਤੋਂ 'ਭਾਰਤੀ ਸੰਚਾਰ ਮਾਧਿਅਮ ਅਤੇ ਉਹਨਾਂ ਦਾ ਰੋਲ' ਵਿਸ਼ੇ ਤੇ ਵਿਚਾਰ ਮੰਗੇ ਸਨ। ਹੁਣ ਇਹ ਕੜੀ ਨੂੰ ਜਾਰੀ ਰੱਖਦਿਆਂ ਅਸੀਂ ਪਾਠਕਾਂ ਤੋਂ ਇਕ ਹੋਰ ਵਿਸ਼ੇ ਤੇ ਵਿਚਾਰਾਂ ਦੀ ਮੰਗ ਕਰਦੇ ਹਾਂ। ਵਿਸ਼ਾ ਹੈ : **'ਜੱਗ ਅਤੇ ਅੰਧ-ਵਿਸ਼ਵਾਸ'**। ਪਾਠਕਾਂ ਨੂੰ ਅਪੀਲ ਹੈ ਕਿ ਉਹ ਖੋਜ ਭਰਪੂਰ ਵਿਚਾਰ ਭੇਜਣ ਤੇ ਦਰਸਾਉਣ ਕਿ ਜੱਗਾਂ ਦਾ ਕੀ ਇਤਿਹਾਸ ਹੈ ਅਤੇ ਕਿਸ ਤਰ੍ਹਾਂ ਅੰਧ-ਵਿਸ਼ਵਾਸਾਂ ਤਹਿਤ ਇਹ ਕੀਤੇ ਜਾਂਦੇ ਹਨ। ਅਸੀਂ ਵਧੀਆ ਵਿਚਾਰਾਂ ਨੂੰ 'ਤਰਕਸ਼ੀਲ' ਵਿਚ ਛਾਪਣ ਦੀ ਖੁਸ਼ੀ ਮਹਿਸੂਸ ਕਰਾਂਗੇ।

—ਸੰਪਾਦਕ

If Undelivered, Please Return to :
TARKSHEEL
POST BOX No—22
BARNALA—148101

PRINTED MATTER
To............................
..................................
..................................